

20/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 49 ਸਾਲ 5 ਜਨਵਰੀ 2014 (ਮਾਸਿਕ, ਪੰਜਾਬੀ)



## ਸਿੱਖੀ ਖੰਨਿਓਂ ਤਿੱਖੀ

ਨਾਨਕ ਗੁਰ ਗੋਬਿੰਦ ਦੀ ਨਿਰਖੀ-ਪਰਖੀ ਏ।
ਸਿੱਖ ਕੌਮ ਨੂੰ ਸਤਿਗੁਰਾਂ ਦਿੱਤੀ ਗੁੜ੍ਹਤੀ ਏ।
ਸਰਬੱਤ ਦੇ ਭਲੇ ਲਈ ਗੁਰਾਂ ਇਹਦੀ ਨੀਂਹ ਰੱਖੀ ਏ।
ਸਿੱਖੀ, ਇਹ ਖੰਨਿਓਂ ਤਿੱਖੀ, ਵਾਲਹੁ ਨਿੱਕੀ ਏ।

ਬਾਬੇ ਨਾਨਕ ਸਤਿਨਾਮ ਦੀ, ਅਗੰਮੀ ਜੋਤ ਜਗਾ ਦਿੱਤੀ।
ਭਾਣਾ ਮਿੱਠਾ ਮੰਨ ਪੰਚਮ ਨੇ, ਸ਼ਾਂਤੀ ਦੀ ਪੱਟੀ ਪੜ੍ਹਾ ਦਿੱਤੀ।
ਮੀਰੀ ਤੇ ਪੀਰੀ ਦੇ ਸਤਿਗੁਰ, ਸੱਚੀ ਸਿਫ਼ਤ ਸੁਣਾ ਦਿੱਤੀ।
ਤੇਗ ਬਹਾਦਰ, ਹਿੰਦ ਦੀ ਚਾਦਰ, ਸਿੱਖੀ ਦੀ ਕਸਵੱਟੀ ਏ।
ਸਿੱਖੀ, ਇਹ ਖੰਨਿਓਂ ਤਿੱਖੀ, ਵਾਲਹੁ ਨਿੱਕੀ ਏ।

ਮਰਦ ਅਗੰਮੜੇ ਸ਼ਮਸ਼ੀਰ ਦੇ ਵਿੱਚੋਂ, ਐਸੀ ਕਲਾ ਵਿਖਾ ਦਿੱਤੀ।
ਖੰਡੇ ਬਾਟੇ ਦੀ ਪਾਹੁਲ ਨੇ ਗਿੱਦੜੋਂ, ਸ਼ੇਰਾਂ ਦੀ ਕੌਮ ਬਣਾ ਦਿੱਤੀ।
ਦਸ਼ਮੇਸ਼ ਨੇ ਦੀਨਾਂ ਦੁਖੀਆਂ ਲਈ, ਸਰਬੰਸ ਦੀ ਬਾਜੀ ਲਾ ਦਿੱਤੀ।
ਓਟ ਅਕਾਲ ਪੁਰਖ ਦੀ ਲੈ ਕੇ, ਜ਼ਾਲਮ ਨੂੰ ਦਿੱਤੀ ਚੁਣੌਤੀ ਏ।
ਸਿੱਖੀ, ਇਹ ਖੰਨਿਓਂ ਤਿੱਖੀ, ਵਾਲਹੁ ਨਿੱਕੀ ਏ।

ਪੰਜਵੇਂ ਪੁੱਤਰ ਖਾਲਸਾ ਨੇ, ਵਾਹ-ਵਾਹ ਸੰਤ ਸਿਪਾਹੀ ਦੀ ਕਰਾ ਦਿੱਤੀ।
ਕਲਗੀਧਰ ਦੀ ਪੰਚ-ਪਰਧਾਨੀ, ਹਲੇਮੀ ਰਾਜ ਨੀਂਹ ਰਖਾ ਦਿੱਤੀ।
ਸੂਰਿਆਂ ਨੇ ਧਰ ਸਿਰ ਤਲੀ 'ਤੇ, ਸਿੱਖੀ ਦੀ ਲਾਜ ਬਚਾ ਦਿੱਤੀ।
ਕੰਵਲ 'ਬੰਦੇ' ਨੇ ਸਰਹੰਦ ਪੁੱਜ ਕੇ, ਇੱਟ ਨਾਲ ਇੱਟ ਖੜਕਾ ਦਿੱਤੀ ਏ।
ਸਿੱਖੀ, ਇਹ ਖੰਨਿਓਂ ਤਿੱਖੀ, ਵਾਲਹੁ ਨਿੱਕੀ ਏ।

*ਜਸਪਾਲ ਸਿੰਘ ਕੰਵਲ*

**ਪਾਠਕਾਂ ਨੂੰ ਨਵੇਂ ਸਾਲ ਦੀਆਂ ਮੁਬਾਰਕਾਂ**

**ਅੰਦਰ ਪੜ੍ਹੋ : ਸੰਪਾਦਕੀ**

**ਹਮ ਇਹ ਕਾਜ ਜਗਤ ਮੋ ਆਏ .......**

ਕਲਮ ਪੁਕਾਰੇ ਸੱਚੋ-ਸੱਚ (ਸਾਂਝਾ ਕਾਵਿ-ਸੰਗ੍ਰਹਿ) ਦੇ ਲੋਕ ਅਰਪਣ ਸਮਾਰੋਹ ਦੀਆਂ ਝਲਕੀਆਂ ਜੋ ਮਿਤੀ 07-12-2013 ਨੂੰ ਸ਼ਿਵਾਲਿਕ ਪਬਲਿਕ ਸਕੂਲ, ਫੇਜ਼ 6, ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਹੋਇਆ।








ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ (ਮਾਸਿਕ, ਪੰਜਾਬੀ)

ਸਾਲ: 5 ਜਨਵਰੀ : 2014 ਅੰਕ 49




***ਮਾਇਆ ਭੇਜਣ ਲਈ ਪਤਾ:-***
*ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. **65139724105,***
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ*

## ਤੱਤਕਰਾ





***ਚੰਦਿਆਂ ਦਾ ਵੇਰਵਾ***

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com
www.mehatpurias.com

ਇੱਕ ਕਾਪੀ 20/-

**ਰਚਨਾਵਾਂ ਭੇਜਣ ਲਈ ਪਤਾ**
**ਭਾਈ ਦਿੱਤ ਸਿੰਘ ਪੱਤ੍ਰਿਕਾ**
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ। 160036
ਫੋਨ:- 0172-2623163,
9465216530
E-Mail:- bhaiditsinghpatrika@yahoo.com


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਹਮ ਇਹ ਕਾਜ ਜਗਤ ਮੋ ਆਏ .......

ਜਸਪਾਲ ਸਿੰਘ ਕੰਵਲ

ਗੁਰੂ ਨਾਨਕ ਨਿਰੰਕਾਰ ਰੂਪ ਨੇ ਅਮਰ ਪਾਤਸ਼ਾਹੀ ਦੀ ਨੀਂਹ ਰੱਖੀ। ਪੰਚਮ ਪਾਤਸ਼ਾਹ ਨੇ ਅਦੁੱਤੀ ਕੁਰਬਾਨੀ ਰਾਹੀਂ **'ਤੇਰਾ ਭਾਣਾ ਮੀਠਾ ਲਾਗੈ'** ਦਾ ਸਬਕ ਸਿਖਾਇਆ। ਮੀਰੀ ਪੀਰੀ ਦੇ ਮਾਲਕ ਨੇ ਦੋ ਤਲਵਾਰਾਂ ਪਹਿਨ ਕੇ ਹਰਿਮੰਦਰ ਸਾਹਿਬ ਦੇ ਸਾਹਮਣੇ ਅਕਾਲ ਤਖ਼ਤ ਦੀ ਨੀਂਹ ਰੱਖ ਕੇ ਆਤਮਿਕ ਉਸਾਰੀ ਦੇ ਨਾਲ-ਨਾਲ ਮਨੁੱਖ ਨੂੰ ਉਸ ਦੀ ਸ਼ਕਤੀਸ਼ਾਲੀ ਅਤੇ ਸੁਤੰਤਰ ਹੋਂਦ ਦਾ ਖਿਆਲ ਦ੍ਰਿੜ੍ਹਾਇਆ। **'ਤੇਗ ਬਹਾਦਰ ਸੀ ਕ੍ਰਿਆ ਕਰੀ ਨਾ ਕਿਨਹੂੰ ਆਨ'** ਹਿੰਦ ਦੀ ਚਾਦਰ ਤੇਗ ਬਹਾਦਰ ਜੀ ਨੇ ਹਿੰਦੂ ਧਰਮ ਦੀ ਤਿਲਕ ਅਤੇ ਜੰਞੂ ਦੀ ਰੱਖਿਆ ਕਰ ਦਾ ਬੀੜਾ ਚੁੱਕਿਆ। ਦਸਮ ਪਾਤਸ਼ਾਹ, ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਨਾਨਕ ਮਿਸ਼ਨ ਨੂੰ ਸੰਪੂਰਨਤਾ ਉਤੇ ਲੈ ਜਾਣ ਭਾਵ ਕਿ ਖਾਲਸਾ ਪੰਥ ਦੀ ਸਿਰਜਣਾ 230 ਸਾਲ ਦੀ ਲੰਮੀ ਘਾਲਣਾ ਪਿੱਛੋਂ 29 ਮਾਰਚ, 1699 ਈ: ਨੂੰ ਵਿਸਾਖੀ ਵਾਲੇ ਦਿਨ ਕੀਤੀ। ਖਾਲਸਾ ਨੂੰ ਸੰਤ ਸਿਪਾਹੀ ਬਣਾਇਆ। ਇਹ ਭਗਤ ਵੀ ਸੀ ਅਤੇ ਜੋਧਾ ਵੀ। **ਸਾਚ ਕਹੋ ਸੁਨ ਲਿਹੋ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।**

ਗੁਰੂ ਗੋਬਿੰਦ ਸਿੰਘ ਜੀ ਦੀ ਇਸ ਅਸਮੰਜਸ ਖੇਲ ਨੂੰ ਲਾਲਾ ਦੌਲਤ ਰਾਇ ਆਰੀਆ ਨੇ ਇੰਝ ਬਿਆਨ ਕੀਤਾ

**'ਗੁਰੂ ਗੋਬਿੰਦ ਸਿੰਘ ਨੇ ਪਾਉਂ ਕੋ ਸਰ ਬਨਾ ਦੀਆ'**

ਜ਼ੁਲਮ, ਸਿਤਮ, ਦਗੇਬਾਜ਼ੀਆਂ, ਬੇਇਨਸਾਫੀਆਂ ਅਤੇ ਅੱਤਿਆਚਾਰਾਂ ਨੇ ਮਨੁੱਖੀ ਮਾਨਸਿਕਤਾ ਨੂੰ ਗੁਲਾਮੀ ਦੀਆਂ ਬੇੜੀਆਂ ਵਿੱਚ ਜਕੜੀਂ ਰੱਖਿਆ। ਗੁਰੂ ਸਾਹਿਬ ਨੇ ਇਨ੍ਹਾਂ ਦੱਬੇ ਕੁੱਚਲੇ ਅਤੇ ਘ੍ਰਿਣਾ ਦੇ ਸ਼ਿਕਾਰ ਜੋ ਕਿ ਬ੍ਰਾਹਮਣਵਾਦੀ ਗੁਲਾਮੀ ਭੋਗਦੇ ਪਸ਼ੂਆਂ ਜਿਹੀ ਜ਼ਿੰਦਗੀ ਜੀਣ ਲਈ ਮਜਬੂਰ ਸਨ, 9 ਹਜ਼ਾਰ ਸਾਲਾਂ ਦੀ ਗੁਲਾਮੀ ਤੋਂ ਨਿਜ਼ਾਤ ਦਿਵਾਉਣ ਅਤੇ ਸਵੈਮਾਣ ਜਗਾਉਣ ਲਈ ਕ੍ਰਾਂਤੀਕਾਰੀ ਲਹਿਰ ਚਲਾਈ। 'ਰੰਗਰੇਟੇ ਗੁਰੂ ਕੇ ਬੇਟੇ' ਦਾ ਖਿਤਾਬ ਦੇ ਕੇ ਗਲੇ ਨਾਲ ਲਗਾਇਆ ਅਤੇ ਸਰਦਾਰੀਆਂ ਬਖ਼ਸ਼ੀਆਂ। ਗਿੱਦੜਾਂ ਨੂੰ ਸ਼ੇਰ ਬਣਾਉਂਦਿਆਂ ਗੁਰੂ ਸਾਹਿਬ ਨੇ ਉਚਾਰਿਆ

**'ਇਨਹੀ ਸੇ ਰਾਜੇ ਉਪਜਾਊਂ,**
**ਇਨ ਹੀ ਕੋ ਸਰਦਾਰ ਬਣਾਊਂ,**
**ਗਿਦੜੋਂ ਸੇ ਮੈਂ ਸ਼ੇਰ ਲੜਾਊਂ,**
**ਚਿੜੀਓਂ ਸੇ ਮੈਂ ਬਾਜ ਤੜਾਊਂ,**
**ਸਵਾ ਲਾਖ ਸੇ ਏਕ ਲੜਾਊਂ,**
**ਤਬੈ ਗੋਬਿੰਦ ਸਿੰਘ ਨਾਮ ਕਹਾਊਂ'**

ਦੁਨੀਆ ਦੇ ਇਤਿਹਾਸ ਵਿੱਚ ਗੁਰੂ ਗੋਬਿੰਦ ਸਿੰਘ ਪਹਿਲੇ ਰਹਿਬਰ ਹਨ ਜਿਨ੍ਹਾਂ ਨੇ ਆਪਣੀ 'ਆਤਮ ਕਥਾ' (ਬਚਿੱਤਰ ਨਾਟਕ) ਆਪ ਲਿਖੀ

**'ਹਮ ਇਹ ਕਾਜ ਜਗਤ ਮੋ ਆਏ।**
**ਧਰਮ ਹੇਤ ਗੁਰਦੇਵ ਪਠਾਏ।**
**ਜਹਾਂ ਜਹਾਂ ਤੁਮ ਧਰਮ ਬਿਥਾਰੋ।**
**ਦੁਸ਼ਟ ਦੋਖਿਯਨਿ ਪਕਰਿ ਪਛਾਰੋ।'**

ਮਰਦ ਅਗੰਮੜੇ ਨੇ, **ਆਪੇ ਗੁਰ ਚੇਲਾ** ਦੇ ਵਾਕਾਂ ਨੂੰ ਅਸਲੀ ਜਾਮਾ ਪਹਨਾਉਂਦਿਆਂ ਸਿੱਖਾਂ ਨੂੰ ਆਪਣੇ ਸਮਾਨ, ਆਪਣੇ ਪਿੰਡ ਪਰਾਨ, ਆਪਣੀ ਜਾਨ ਕੀ ਜਾਨ ਹੀ ਨਹੀਂ ਸਗੋਂ ਆਪਣਾ ਇਸ਼ਟ ਸੁਹਿਰਦ ਅਤੇ ਸਤਿਗੁਰ ਪੂਰਾ ਕਹਿ ਕੇ ਆਪਣੇ ਦਿਲ ਦੇ ਸਿੰਘਾਸਨ 'ਤੇ ਥਾਂ ਬਖ਼ਸ਼ਸ਼ ਕੀਤੀ ਅਤੇ ਇਥੋਂ ਤੱਕ ਵੀ ਕਹਿ ਦਿੱਤਾ

**'ਇਨ ਹੀ ਕਿ ਕ੍ਰਿਪਾ ਕੇ ਸਜੇ ਹਮ ਹੈਂ**
**ਨਹੀਂ ਮੋ ਸੋ ਗਰੀਬ ਕ੍ਰੋਰ ਪਰੇ।'**

ਇਹ ਵੀ ਹੈਰਾਨ ਕਰਨ ਵਾਲੀ ਗੱਲ ਹੈ ਕਿ ਪਹਿਲੀ ਵਾਰ ਕਿਸੇ ਧਰਮ ਦੇ ਰਹਿਬਰ ਨੇ ਆਪਣੇ ਪੈਰੋਕਾਰਾਂ-ਚੇ ਲਿਆਂ ਅੱਗੇ ਹੱਥ ਬੰਨ ਕੇ ਖੜਾ ਹੋ ਕੇ ਕਿਹਾ: ਮੈਨੂੰ ਆਪਣੇ ਜਿਹਾ ਕਰ ਲਵੋ। ਗੁਰੂ ਸਾਹਿਬ ਨੇ ਪੰਜ ਸਿੰਘਾਂ ਦੀ ਸਰਦਾਰੀ ਨੂੰ ਕਬੂਲਿਆ ਅਤੇ ਜਮਾਇਤੀ ਸਰਦਾਰੀ ਦੀ ਨੀਂਹ ਰੱਖੀ।

ਇਸੇ ਸੰਕਲਪ ਨੂੰ ਗੁਰੂ ਨਾਨਕ ਦੇ ਘਰ ਨੇ ਪਹਿਲਾਂ ਤੋਂ ਹੀ ਇਹ ਦ੍ਰਿੜ ਕਰਾਇਆ ਸੀ ਜੋ ਸੱਚ, ਨਿਆਂ ਅਤੇ ਧਰਮ ਖਾਤਰ ਮਰਨ ਲਈ ਸਦਾ ਤੱਤਪਰ ਰਹਿੰਦਾ ਹੈ ਅਤੇ ਸਾਂਝੀਵਾਲਤਾ ਦੇ ਮਿਸ਼ਨ ਨੂੰ ਕਥਨੀ ਅਤੇ ਕਰਨੀ ਰਾਹੀਂ ਲੋਕਾਂ

ਦੇ ਮਨਾਂ 'ਚ ਵਸਾਇਆ।

**'ਜਉ ਤਉ ਪ੍ਰੇਮ ਖੇਲਨ ਕਾ ਚਾਉ,**
**ਸਿਰ ਧਰਿ ਤਲੀ ਗਲੀ ਮੇਰੀ ਆਉ।'**

**............**

**ਨੀਚਹੁ ਊਚ ਕਰੈ ਮੇਰਾ ਗੋਬਿੰਦ,**
**ਕਾਹੂ ਤੇ ਨਾ ਡਰੈ।**

**............**

**ਏਕ ਪਿਤਾ ਏਕਸ ਕੇ ਹਮ ਬਾਰਕ।'**

ਪਰ ਸਿੱਖ ਪੰਥ ਦੀ ਕ੍ਰਾਂਤੀਕਾਰੀ ਵਿਚਾਰਧਾਰਾ ਦੇ ਪੈਰੋਕਾਰਾਂ ਦੀ ਤਦਾਦ ਵਿੱਚ ਵਾਧਾ ਅਤੇ ਤਾਕਤਵਰ ਹੋਣ ਨੂੰ ਹਿੰਦੂ ਧਰਮ ਦੇ ਵਰਨ-ਆਸ਼ਰਮ ਪ੍ਰਣਾਲੀ ਲਈ ਖਤਰਾ ਸਮਝਦੇ ਹੋਏ ਗੁਰੂ ਸਾਹਿਬ ਦੇ ਵਿਰੁਧ ਹਿੰਦੂ ਪਹਾੜੀ ਰਾਜਿਆਂ ਨੇ ਮਿਲ ਕੇ ਯੁਧ ਕੀਤੇ। ਗੁਰੂ ਸਾਹਿਬ ਦੇ 42 ਸਾਲ ਦੇ ਜੀਵਨ ਕਾਲ ਵਿੱਚ 20 ਲੜਾਈਆਂ ਥੋਪੀਆਂ ਗਈਆਂ। ਜਿਨ੍ਹਾਂ ਵਿਚੋਂ 12 ਲੜਾਈਆਂ ਦਾ ਅਰੰਭ ਸਿਧੇ ਤੌਰ 'ਤੇ ਹਿੰਦੂ ਰਾਜਿਆਂ ਨੇ ਕੀਤਾ ਅਤੇ ਬਾਕੀ ਲਈ ਮੁਗਲ ਸਰਕਾਰ ਨੂੰ ਉਕਸਾਇਆ ਅਤੇ ਭਰਪੂਰ ਸਮਰਥਨ ਦਿੰਦੇ ਰਹੇ। ਪੰਥ ਦੀ ਚੜ੍ਹਦੀ ਕਲਾ ਦੇ ਸੁਪਨੇ ਨੂੰ ਸਾਕਾਰ ਕਰਨ ਲਈ ਨਤੀਜੇ ਦੀ ਪ੍ਰਵਾਹ ਕੀਤੇ ਬਿਨਾ '**ਨਿਸਚੈ ਕਰ ਅਪਨੀ ਜੀਤ ਕਰੋਂ**' ਦਾ ਆਦਰਸ਼ ਲੈ ਕੇ ਜੂਝਦੇ ਰਹੇ।

**ਮੈਂ, ਅਕੇਲਾ ਹੀ ਚਲਾ ਥਾ, ਜਾਨਿਬੇ ਮਨਜ਼ਿਲ, ਮਗਰ,**
**ਲੋਗ ਸਾਥ ਆਤੇ ਗਏ, ਔਰ, ਕਾਰਵਾਂ ਬਨਤਾ ਗਇਆ।**

ਕੁਝ ਸਾਲਾਂ ਲਈ ਗੁਰੂ ਸਾਹਿਬ ਨਾਹਨ ਰਾਜ ਦੇ ਪਹਾੜੀ ਇਲਾਕੇ ਵਿੱਚ ਚਲੇ ਗਏ ਅਤੇ ਉਥੇ ਪਾਉਂਟਾ ਨਾਮ ਦਾ ਕਿਲ੍ਹਾ ਉਸਾਰਿਆ ਗਿਆ। ਗੁਰੂ ਸਾਹਿਬ ਨੂੰ ਘੋੜ ਸਵਾਰੀ, ਸ਼ਿਕਾਰ ਖੇਡਣ, ਤੈਰਾਕੀ, ਤੀਰ-ਅੰਦਾਜ਼ੀ, ਤਲਵਾਰਬਾਜ਼ੀ ਅਤੇ ਹਰ ਤਰ੍ਹਾਂ ਦੇ ਸ਼ਸਤਰਾਂ ਦੀ ਵਰਤੋਂ ਵਿੱਚ ਮੁਹਾਰਤ ਹਾਸਲ ਸੀ। ਗੁਰੂ ਸਾਹਿਬ ਦੀ ਮਿਹਰ ਸਦਕਾ ਸਿੱਖ ਧਰਮ ਦੀ ਨਿਰਮਲ ਨੁਹਾਰ ਦੇ ਵੱਧ ਰਹੇ ਅਸਰ ਤੋਂ ਪਹਾੜੀ ਰਾਜਿਆਂ ਅੰਦਰ ਉਨ੍ਹਾਂ ਪ੍ਰਤੀ ਈਰਖਾ ਅਤੇ ਡਰ ਪੈਦਾ ਹੋ ਗਿਆ। ਕਹਿਲੂਰ ਦੇ ਭੀਮ ਚੰਦ ਦੀ ਅਗਵਾਈ ਵਿੱਚ ਪਹਾੜੀ ਰਾਜਿਆਂ ਨੇ ਫਰਵਰੀ 1686 ਈ: ਵਿੱਚ ਗੁਰੂ ਸਾਹਿਬ ਉੱਤੇ ਹਮਲਾ ਕਰ ਦਿੱਤਾ। ਸਢੌਰੇ ਦੇ ਪੀਰ ਬੁੱਧੂ ਸ਼ਾਹ ਆਪਣੇ ਚਾਰ ਪੁੱਤਰਾਂ ਅਤੇ 700 ਚੇਲਿਆਂ ਨੂੰ ਨਾਲ ਲੈ ਕੇ ਗੁਰੂ ਸਾਹਿਬ ਦੀ ਫੌਜ ਵਿੱਚ ਸ਼ਾਮਲ ਹੋ ਗਏ। ਭੰਗਾਣੀ ਦੇ ਮੈਦਾਨ ਵਿੱਚ ਬੜੀ ਖ਼ੂੰਖਾਰ ਜੰਗ ਹੋਈ। ਇਸ ਲੜਾਈ ਵਿੱਚ ਗੁਰੂ ਸਾਹਿਬ ਨੇ ਪਹਾੜੀ ਰਾਜਿਆਂ ਨੂੰ ਭਾਂਜ ਦਿੱਤੀ।

ਫਿਰ ਗੁਰੂ ਜੀ ਅਨੰਦਪੁਰ ਸਾਹਿਬ ਵਾਪਸ ਮੁੜ ਆਏ ਅਤੇ ਇਥੇ ਆ ਕੇ ਉਨ੍ਹਾਂ ਨੇ ਚਾਰ ਕਿਲ੍ਹੇ ਅਨੰਦਗੜ੍ਹ, ਲੋਹਗੜ੍ਹ, ਕੇਸ ਗੜ੍ਹ ਅਤੇ ਫਤਹਿਗੜ੍ਹ ਬਣਵਾਏ। ਗੁਰੂ ਸਾਹਿਬ ਜੀ ਦੀਆਂ ਧਾਰਮਿਕ ਕਾਰਵਾਈਆਂ ਤੋਂ ਪਹਾੜੀ ਹਿੰਦੂ ਰਾਜਿਆਂ ਨੂੰ ਆਪਣੇ ਧਰਮ ਅਤੇ ਆਪਣੀ ਸੱਤਾ ਨੂੰ ਖਤਰਾ ਜਾਪਿਆ। ਪਹਾੜੀ ਰਾਜੇ ਪਹਿਲਾਂ ਹੀ ਗੁਰੂ ਸਾਹਿਬ ਦੀ ਸ਼ਕਤੀ ਤੋਂ ਜਾਣੂ ਸਨ ਅਤੇ ਯੁੱਧ ਕਰਕੇ ਵੇਖ ਚੁੱਕੇ ਸਨ। ਇਸ ਲਈ ਉਨ੍ਹਾਂ ਨੇ ਦਿੱਲੀ ਦੇ ਮੁਗਲ ਬਾਦਸ਼ਾਹ ਪਾਸ ਮਦਦ ਲਈ ਬੇਨਤੀ ਕੀਤੀ ਅਤੇ ਔਰੰਗਜ਼ੇਬ ਨੇ ਲਾਹੌਰ ਅਤੇ ਸਰਹਿੰਦ ਦੇ ਗਵਰਨਰਾਂ ਨੂੰ ਗੁਰੂ ਸਾਹਿਬ ਵਿਰੁੱਧ ਕਾਰਵਾਈ ਕਰਨ ਦਾ ਹੁਕਮ ਭੇਜਿਆ। 1701 ਈ: ਨੂੰ ਪਹਾੜੀ ਰਾਜਿਆਂ ਅਤੇ ਮੁਗਲਾਂ ਦੀ ਰਲਵੀਂ ਇਕ ਲੱਖ ਦੇ ਕਰੀਬ ਫੌਜ ਨੇ ਅਨੰਦਪੁਰ ਉੱਤੇ ਹਮਲਾ ਕਰ ਦਿੱਤਾ। ਡਟਵਾਂ ਟਾਕਰਾ ਹੋਇਆ ਤੇ ਇਹ ਜੰਗ 3 ਸਾਲ ਤੱਕ ਚਲਦਾ ਰਿਹਾ। 40 ਸਿੰਘ ਬੇਦਾਵਾ ਦੇ ਕੇ ਕਿਲ੍ਹਾ ਛੱਡ ਗਏ। ਮੁਕਦੀ ਗੱਲ ਗੁਰੂ ਸਾਹਿਬ ਨੇ 1704 ਈ: ਦੀਆਂ ਸਰਦੀਆਂ ਵਿੱਚ ਸਿੱਖਾਂ ਦੇ ਜ਼ੋਰ ਦੇਣ ਅਤੇ ਕਿਲੇ ਵਿੱਚ ਰਸਦ ਪਾਣੀ ਮੁਕ ਜਾਣ ਕਾਰਨ ਅਨੰਦਪੁਰ ਖਾਲੀ ਕਰ ਦਿੱਤਾ। ਉਨ੍ਹਾਂ ਦੇ ਕਿਲੇ ਵਿਚੋਂ ਨਿਕਲਦਿਆਂ ਹੀ ਪਹਾੜੀ ਰਾਜਿਆਂ ਤੇ ਸ਼ਾਹੀ ਫੌਜਾਂ ਨੇ ਗੁਰੂ ਸਾਹਿਬ ਉਪਰ ਹਮਲਾ ਕਰ ਦਿੱਤਾ। ਸਰਸਾ ਨਦੀ ਦੇ ਕੰਡੇ ਘਮਸਾਨ ਦਾ ਯੁੱਧ ਹੋਇਆ। ਇਥੇ ਸਾਰਾ ਪਰਿਵਾਰ ਵਿਛੜ ਗਿਆ। ਸ਼ਾਹੀ ਫੌਜ ਨਾਲ ਲੜਦੇ-ਭਿੜਦੇ ਗੁਰੂ ਸਾਹਿਬ ਚਮਕੌਰ ਪੁਜੇ ਅਤੇ ਇਕ ਕੱਚੀ ਗੜ੍ਹੀ ਵਿੱਚ ਟਿਕ ਕੇ ਫੌਜ ਦਾ ਮੁਕਾਬਲਾ ਕੀਤਾ। ਇਥੇ ਤਕਰੀਬਨ 35 ਸਿੰਘਾਂ ਦੇ ਨਾਲ ਹੀ ਗੁਰੂ ਸਾਹਿਬ ਦੇ ਵੱਡੇ ਦੋ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਵੈਰੀਆਂ ਨਾਲ ਜੂਝਦੇ ਸ਼ਹੀਦ ਹੋ ਗਏ। ਮਗਰੋਂ ਗੁਰੂ ਸਾਹਿਬ ਤੇ ਤਿੰਨ ਸਿੰਘ ਵੈਰੀ ਦੀ ਫੌਜ ਵਿੱਚੋਂ ਦੀ ਹੋ ਕੇ ਚਾਰੋਂ ਦਿਸ਼ਾਵਾਂ ਵੱਲ ਨਿਕਲ ਗਏ। ਮਾਤਾ ਗੁਜਰੀ ਅਤੇ ਗੁਰੂ ਸਾਹਿਬ ਦੇ ਦੋਵੇਂ ਛੋਟੇ ਸਾਹਿਬਜ਼ਾਦੇ ਬਾਬਾ ਜੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ, ਉਨ੍ਹਾਂ ਦੇ ਰਸੋਈਏ ਗੰਗੂ ਬ੍ਰਾਹਮਣ ਨਾਲ ਉਸ ਦੇ ਪਿੰਡ ਸਹੇੜੀ ਪਹੁੰਚ ਗਏ। ਰਾਤ ਵੇਲੇ ਗੰਗੂ ਨੇ ਦਗੇਬਾਜੀ ਕੀਤੀ ਅਤੇ ਮੋਰਿੰਡੇ ਦੇ ਥਾਣੇ ਵਿੱਚ ਸ਼ਿਕਾਇਤ

ਕਰਕੇ ਗ੍ਰਿਫਤਾਰ ਕਰਵਾ ਦਿੱਤਾ। ਉਥੋਂ ਉਨ੍ਹਾਂ ਨੂੰ ਸਰਹਿੰਦ ਭੇਜ ਦਿੱਤਾ। ਸਰਹਿੰਦ ਦੇ ਨਵਾਬ, ਵਜ਼ੀਰ ਖਾਂ ਨੇ ਬੱਚਿਆਂ ਨੂੰ ਕਈ ਲਾਲਚ ਦਿੱਤੇ, ਡਰਾਇਆ ਧਮਕਾਇਆ ਕਿ ਉਹ ਇਸਲਾਮ ਕਬੂਲ ਕਰ ਲੈਣ ਪਰ ਬੱਚੇ ਆਪਣੇ ਧਰਮ 'ਤੇ ਪੱਕੇ ਰਹੇ। ਮਲੇਰਕੋਟਲੇ ਦੇ ਨਵਾਬ ਸ਼ੇਰ ਖਾਂ ਨੇ ਬੱਚਿਆਂ 'ਤੇ ਅੱਤਿਆਚਾਰ ਦੇ ਵਿਰੁੱਧ ਹਾਅ ਦਾ ਨਾਹਰਾ ਮਾਰਿਆ। ਪਰ ਦੀਵਾਨ ਸੁੱਚਾ ਨੰਦ ਨੇ ਬਲਦੀ 'ਤੇ ਤੇਲ ਪਾਇਆ। ਆਖਰ ਕਾਰ ਉਨ੍ਹਾਂ ਨੂੰ ਨੀਹਾਂ ਵਿੱਚ ਚਿਣ ਕੇ ਸ਼ਹੀਦ ਕੀਤਾ ਗਿਆ। ਮਾਤਾ ਗੁਜਰੀ ਜੀ ਨੇ ਵੀ ਠੰਢੇ ਬੁਰਜ ਵਿੱਚ ਆਪਣੇ ਪ੍ਰਾਣ ਤਿਆਗ ਦਿੱਤੇ। ਉਧਰ ਗੁਰੂ ਜੀ ਮਾਛੀਵਾੜੇ ਦੇ ਜੰਗਲ ਵਿੱਚ ਪਹੁੰਚ ਗਏ। ਉਥੇ ਹੀ ਭਾਈ ਦਯਾ ਸਿੰਘ, ਭਾਈ ਮਾਨ ਸਿੰਘ ਅਤੇ ਭਾਈ ਧਰਮ ਸਿੰਘ ਦਾ ਗੁਰੂ ਜੀ ਨਾਲ ਮੇਲ ਹੋਇਆ। ਨਬੀ ਖਾਂ, ਗਨੀ ਖਾਂ ਅਤੇ ਗੁਲਾਬਾ ਨੇ ਵੀ ਗੁਰੂ ਜੀ ਦੇ ਦਰਸ਼ਨ ਕੀਤੇ। ਉਥੋਂ ਨੀਲ ਵਸਤਰ ਪਹਿਨ ਚੋਜੀ ਪ੍ਰੀਤਮ 'ਉੱਚ ਦਾ ਪੀਰ' ਬਣ ਕੇ ਪਿੰਡ ਲੱਲੇ, ਰਾਮਪੁਰ ਕਟਾਣੀ, ਘੁੰਗਰਾਲੀ, ਕਨੇਚ, ਹੇਹਰਾਂ ਪਿੰਡਾਂ ਵਿਚੋਂ ਦੀ ਹੁੰਦੇ ਹੋਏ ਆਲਮਗੀਰ ਪਹੁੰਚੇ। ਇੱਥੋਂ ਪਿੰਡਾਂ ਵਿਚੋਂ ਹੁੰਦੇ ਰਾਏਕੋਟ ਅਤੇ ਉਥੋਂ ਤਲਵੰਡੀ ਸਾਬੋ ਪਹੁੰਚੇ। ਖਿਦਰਾਣੇ ਦੀ ਢਾਬ ਵਿਖੇ ਸੂਬਾ ਸਰਹਿੰਦ ਦੀ ਅਗਵਾਈ ਵਿੱਚ ਮੁਗਲ ਫੌਜਾ ਦੇ ਨਾਲ ਜੰਗ ਵਿੱਚ ਜਖਮੀ ਹੋਏ ਭਾਈ ਮਹਾਂ ਸਿੰਘ ਦੁਆਰਾ ਦਿੱਤੇ ਬੇਦਾਵੇ ਨੂੰ ਫਾੜਿਆ ਅਤੇ ਟੁੱਟੀ ਗੰਢੀ। ਇਸ ਜੰਗ ਵਿੱਚ 40 ਮੁਕਤੇ ਜੋ ਕਿ ਗੁਰੂ ਜੀ ਨੂੰ ਅਨੰਦਪੁਰ ਦੇ ਕਿਲ੍ਹੇ ਵਿਚੋਂ ਬਦਾਵਾ ਕੇ ਆਏ ਸਨ, ਸ਼ਹੀਦ ਹੋ ਗਏ। ਗੁਰੂ ਜੀ ਲੱਖਾਂ ਲੋਕਾਂ ਨੂੰ ਸਿੱਖੀ ਦਾ ਦਾਨ ਦਿੰਦੇ ਹੋਏ ਨੰਦੇੜ (ਦੱਖਣ) ਪਹੁੰਚੇ। ਉਥੋਂ ਆਪ ਜੀ ਨੇ ਬੰਦਾ ਬਹਾਦਰ ਨੂੰ ਸਿੰਘ ਸਜਾ ਕੇ ਪੰਜਾਬ ਵੱਲ ਭੇਜਿਆ। ਇਥੇ ਹੀ ਗੁਰੂ ਸਾਹਿਬ 07 ਅਕੂਤਬਰ, 1708 ਨੂੰ ਜੋਤੀ ਜੋਤ ਸਮਾ ਗਏ। ਬੰਦਾ ਬਹਾਦਰ ਨੇ ਵਜ਼ੀਰੇ ਨੂੰ ਚੱਪੜਚਿੱੜੀ ਦੇ ਮੈਦਾਨ ਵਿੱਚ ਹਰਾ ਕੇ ਸਰਹਿੰਦ ਦੀ ਇੱਟ ਨਾਲ ਇੱਟ ਖੜਕਾਈ ਅਤੇ ਹੋਰ ਸ਼ਾਹੀ ਅਹੁੱਦੇਦਾਰਾਂ ਨੂੰ ਖਤਮ ਕੀਤਾ ਅਤੇ ਪਹਿਲਾ ਸਿੱਖ ਰਾਜ ਕਾਇਮ ਕਰਕੇ ਨਾਨਕ ਗੁਰੂ ਗੋਬਿੰਦ ਦਾ ਸਿੱਕਾ ਚਲਾਇਆ। ਗੁਰੂ ਨਾਨਕ ਦੇ ਮਿਸ਼ਨ ਨੂੰ ਕਿੰਨੇ ਹੀ ਸਾਲਾਂ ਦੀ ਜਦੋਂ-ਜਹਿਦ ਨਾਲ ਸੰਪੂਰਨ ਕੀਤਾ ਅਤੇ ਹਲੇਮੀ ਰਾਜ ਦੀ ਨੀਂਹ ਰੱਖੀ।

ਇਨ੍ਹਾਂ ਲੜਾਈਆਂ ਅਤੇ ਜਦੋ-ਜਹਿਦਾਂ ਵਿੱਚ ਗੁਰੂ ਜੀ ਨੇ ਆਪਣੇ ਸਰਬੰਸ ਦਾ ਬਲੀਦਾਨ ਦਿੱਤਾ। ਅਣਗਿਣਤ ਗੁਰੂ ਦੇ ਸਿੰਘ ਵੀਰਗਤੀ ਨੂੰ ਪ੍ਰਾਪਤ ਹੋਏ। ਇਸ ਤੋਂ ਪਿਛੋਂ ਵੀ ਬਹਾਦਰ ਸ਼ਾਹ, ਪੰਜਾਬ ਦੇ ਗਵਰਨਰ ਯਾਹੀਆ ਖਾਨ, ਅਬਦੁਸ ਸਮਦ ਖਾਂ, ਜ਼ਕਰੀਆ ਖਾਂ, ਅਹਿਮਦ ਸ਼ਾਹ ਅਬਦਾਲੀ, ਮੀਰ ਮੰਨੂ ਆਦਿ ਦੁਆਰਾ ਹਜ਼ਾਰਾਂ ਸਿੰਘਾਂ ਨੂੰ ਕਤਲ ਕੀਤਾ ਗਿਆ। ਸਿੰਘਾਂ ਦੇ ਸਿਰਾਂ ਦੇ ਮੁਲ ਪੈ ਗਏ। ਪੱਤਾ-ਪੱਤਾ ਸਿੰਘਾਂ ਦਾ ਵੈਰੀ ਹੋ ਗਿਆ। ਸਿੰਘ ਰਾਜਸਥਾਨ ਅਤੇ ਪਹਾੜਾਂ ਦੀਆਂ ਕੰਦਰਾਂ ਵਿੱਚ ਲੁੱਕ-ਛਿਪ ਕੇ ਵਕਤ ਗੁਜਰੇ ਰਹੇ। ਨਿੱਡਰ ਅਤੇ ਬਹਾਦਰ ਸਿੰਘਾਂ ਨੇ ਬੇਮਿਸਾਲ ਸ਼ਹੀਦੀਆਂ ਪ੍ਰਾਪਤ ਕੀਤੀਆਂ, ਪਰ ਕਿਸੇ ਗੁਰੂ ਦੇ ਸਿੰਘ ਨੇ ਮੁਗਲਾਂ ਦੀ ਈਨ ਨਹੀਂ ਮੰਨੀ। ਸਰਦਾਰ ਪੰਛੀ ਨੇ ਖ਼ੂਬ ਲਿਖਿਆ ਹੈ: **ਸਿੱਖ ਮੌਤ ਤੋਂ ਨਹੀਂ, ਮੌਤ ਸਿੱਖਾਂ ਤੋਂ ਡਰਦੀ ਏ।** ਇਕ ਹੋਰ ਕਵੀ ਨੇ ਲਿਖਿਆ ਹੈ: **ਤੂੰ ਮਾਰਦੇ -ਮਾਰਦੇ ਮੁਕ ਜਾਣਾ ਅਸੀਂ ਮਰਦੇ-ਮਰਦੇ ਨਹੀਂ ਮਰਨਾ।**

ਅਜੋਕੇ ਸਮੇਂ ਵਿੱਚ ਸਿੱਖ ਧਰਮ ਉੱਤੇ ਅੰਦਰੋਂ ਅਤੇ ਬਾਹਰੋਂ ਕਈ ਤਰ੍ਹਾਂ ਦੇ ਖਤਰੇ ਮੰਡਲਾ ਰਹੇ ਹਨ। ਜਿਸ ਵਿੱਚ ਹਿੰਦੂਆਂ ਦੁਆਰਾ ਸਿੱਖ ਧਰਮ ਨੂੰ ਨਿਘਾਰਨ ਅਤੇ ਸਿੱਖਾਂ ਨੂੰ ਬ੍ਰਾਹਮਣਵਾਦੀ ਧਾਰਾ ਵਿੱਚ ਮੁੜ ਲਿਆਉਣ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ। ਦੂਜੇ ਪਾਸੇ ਸਿੱਖਾਂ ਦੀ ਪਨੀਰੀ ਸਿੱਖੀ ਦੇ ਅਸੂਲਾਂ ਤੋਂ ਬੇਮੁਖ ਹੋ ਰਹੀ ਹੈ। ਨਸ਼ਿਆਂ, ਭਰੂਣ ਹੱਤਿਆ, ਬਾਬਾਵਾਦ, ਗੁਰੂ ਡੰਮ ਅਤੇ ਹੋਰ ਸਮਾਜਿਕ ਕੁਰੀਤੀਆਂ ਨੇ ਆਮ ਸਿੱਖਾਂ ਨੂੰ ਆਪਣੇ ਜਾਲ ਵਿੱਚ ਫਸਾ ਰੱਖਿਆ ਹੈ ਅਤੇ ਕੌਮ ਉਝੜ ਰਸਤੇ ਪੈ ਚੁੱਕੀ ਹੈ। ਲੋੜ ਹੈ ਕਿ ਹਰ ਇੱਕ ਪਰਿਵਾਰ ਨਿੱਜੀ ਤੌਰ 'ਤੇ ਆਪਣੇ ਬੱਚਿਆਂ ਨੂੰ ਕੁੱਝ ਕੀਮਤੀ ਸਮਾਂ ਕੱਢ ਕੇ ਗੁਰਸਿੱਖੀ ਦੇ ਅਸੂਲਾਂ ਤੋਂ ਜਾਣੂ ਕਰਵਾ ਕੇ ਸਿਮਰਨ ਵਾਲੇ ਪਾਸੇ ਲਗਾਵੇ ਜਿਸ ਨਾਲ ਉਨ੍ਹਾਂ ਦਾ ਮਨੋਬਲ ਉੱਚਾ ਹੋਵੇ। ਨਸ਼ਿਆਂ ਨੂੰ ਤਿਲਾਂਜਲੀ ਦੇਣ ਆਪਣੇ ਵਿਰਸੇ ਦੀ ਸੰਭਾਲ ਕਰਨ ਤਾਂ ਕਿ ਗੁਰੂ ਸਾਹਿਬਾਨ ਅਤੇ ਅਨੇਕਾਂ ਜਾਂਬਾਜ ਸਿੰਘਾਂ ਦੀਆਂ ਕੀਤੀਆਂ ਕੁਰਬਾਨੀਆਂ ਅਜਾਈਂ ਨਾ ਜਾਣ। ਸਿੱਖ ਕੌਮ ਦੀ ਸਭ ਤੋਂ ਵੱਡੀ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉਚੇਚੇ ਤੌਰ 'ਤੇ ਗੁਰਮਤਿ ਚੇਤਨਾ ਕੈਂਪਾਂ ਰਾਹੀਂ ਸਕੂਲਾਂ ਵਿੱਚ ਅਤੇ ਹਰ ਪਿੰਡ-ਸ਼ਹਿਰ ਵਿੱਚ ਗੁਰਮਤਿ ਦਾ ਸੁਨੇਹਾ ਪਹੁੰਚਾਵੇ ਤਾਂ ਕਿ ਸਿੱਖੀ ਦੇ ਬੂਟੇ ਨੂੰ ਹਰਾ-ਭਰਾ ਕੀਤਾ ਜਾ ਸਕੇ।

**ਵਾਹਿਗੁਰੂ ਭਲੀ ਕਰੇ!**

ਲੜੀਵਾਰ

# ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ ਦੁਰਗਾ ਪ੍ਰਬੋਧ ਦਾ ਸਰਲ ਪੰਜਾਬੀ ਕਵਿਤਾ ਵਿੱਚ ਅਨੁਵਾਦ

ਚੌਥੀ ਕਿਸ਼ਤ

*ਮੂਲ ਲੇਖਕ: ਸਵ: ਗਿਆਨੀ ਦਿੱਤ ਸਿੰਘ ਜੀ*

*ਅਨੁਵਾਦਕ: ਪ੍ਰਿੰ: ਨਸੀਬ ਸਿੰਘ ਸੇਵਕ*

*ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ ਸ਼ਾਹਕਾਰ ਰਚਨਾ ਦੇ ਸਰਲ ਕਵਿਤਾ ਵਿੱਚ ਅਨੁਵਾਦ ਦੀ ਇਹ ਚੌਥੀ ਕਿਸ਼ਤ ਪੇਸ਼ ਕਰਨ ਦੀ ਖ਼ੁਸ਼ੀ ਮਹਿਸੂਸ ਕਰ ਰਹੇ ਹਾਂ। ਇਸ ਲੜੀਵਾਰ ਸਰਲ ਕਵਿਤਾ ਅਨੁਵਾਦ ਨੂੰ ਪਾਠਕਾਂ ਨੇ ਵਿਸ਼ੇਸ਼ ਹੁੰਗਾਰਾ ਦਿੱਤਾ ਹੈ। ਉਮੀਦ ਵੀ ਇਹੋ ਹੀ ਕੀਤੀ ਜਾਂਦੀ ਸੀ ਕਿਉਂਕਿ ਇਸ ਮਹਾਂਕਾਵਿ ਨੂੰ ਸਮਝਣ ਵਿੱਚ ਬਹੁਤ ਹੀ ਮੁਸ਼ਕਲ ਪੇਸ਼ ਆ ਰਹੀ ਸੀ। ਕੋਸ਼ਿਸ਼ ਕੀਤੀ ਜਾਵੇਗੀ ਕਿ ਦੁਰਗਾ ਪ੍ਰਬੋਧ ਦਾ ਸਹੀ-ਸਹੀ ਸਰਲ ਭਾਸ਼ਾ ਵਿੱਚ ਅਨੁਵਾਦ ਕਰਕੇ ਪਾਠਕਾਂ ਦੇ ਰੂ-ਬ-ਰੂ ਕੀਤਾ ਜਾਵੇ। ਪਾਠਕਾਂ ਦੇ ਧੰਨਵਾਦਿ ਦੇ ਪਾਤਰ ਹਾਂ।*

*ਸੰਪਾਦਕ*

**ੴ ਸਤਿਗੁਰੂ ਪ੍ਰਸਾਦਿ**

'ਦੁਰਗਾ ਪ੍ਰਬੋਧ' (ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ ਦਾ ਸਰਲ ਭਾਸ਼ਾ ਵਿੱਚ ਤੱਤਸਾਰ)

**ਤੱਤ ਖ਼ਾਲਸਾ**

**(24)**

ਪਰ ਇਸ ਦੱਤਾ ਨੰਦ ਨੇ ਸੀ,
ਗੱਲਾਂ ਕੀਤੀਆਂ ਬਹੁਤ ਅਨੋਖੀਆਂ ਜੀ।
ਗੱਲਾਂ ਸੁਣ ਨਾਲ ਧਿਆਨ ਗੁਰੂ ਜੀ ਨੇ,
ਦਿਲ ਦਿਮਾਗ ਦੇ ਨਾਲ ਸੀ ਘੋਖੀਆਂ ਜੀ।
ਕਿ ਆਪਣੀ ਕਰਨੀ ਤੇ ਹੀ ਇਹਨੂੰ,
ਕੋਈ ਪੱਕਾ ਵਿਸ਼ਵਾਸ਼ ਹੈ ਨਹੀਂ ਸੀ।
ਹਨੇਰੇ ਵਿੱਚ ਐਵੇਂ ਇਸ ਬਿਪਰ ਨੇ ਸੀ,
ਗੱਲਾਂ ਕੀਤੀਆਂ ਫੋਕੀਆਂ-ਫੋਕੀਆਂ ਜੀ।

**ਭਾਵ**-ਇਸ ਸਾਰੇ ਕਥਨ ਤੇ ਇਹ ਪਾਇਆ ਜਾਂਦਾ ਹੈ ਕਿ ਉਸ ਦੱਤਾ ਨੰਦ ਪੰਡਤ ਨੂੰ ਉਜੈਨ ਤੋਂ ਉਨ੍ਹਾਂ ਬ੍ਰਾਹਮਣਾਂ ਨੇ ਬੁਲਾਯਾ ਸਾ, ਅਰ ਉਸ ਨੂੰ ਇਹ ਜ਼ਰੂਰ ਸਮਝਾਯਾ ਹੋਵੇਗਾ ਕੇ ਦੇਵੀ ਦੇ ਦਰਸ਼ਨ ਨੂੰ ਜਾਣਾ ਆਖੀਂ ਜਿਸ ਪਰ ਤੇਰਾ ਨਾਉਂ ਸੁਣਕੇ ਅਰ ਦੇਵੀ ਦੇ ਜਾਨਦਾ ਕਾਰਨ ਸੁਣਕੇ ਗੁਰੂ ਨੂੰ ਭੁੱਲੀ ਗੱਲ ਫੇਰ ਚੇਤੇ ਜ਼ਰੂਰ ਆ ਜਾਊਗੀ।

ਦੂਸਰਾ-ਫਿਰ ਉਸ ਦੇ ਚਿੱਤ ਵਿੱਚ ਇਹ ਖਯਾਲ ਪੈਦਾ ਹੋ ਗਿਆ ਕਿ ਮੈਂ ਆਪ ਜਾ ਕੇ ਨਾ ਮਿਲਾਂ ਜਿਸ ਤੇ ਹੌਲਾ ਸਮਝਿਆ ਜਾਵਾਂਗਾ ਅਰ ਗੁਰੂ ਜੀ ਜਦ ਉਸ ਪਾਸ ਆਏ ਤਦ ਦੂਸਰੇ ਬ੍ਰਾਹਮਣਾਂ ਨੇ ਜੋ ਗੁਰੂ ਜੀ ਦੇ ਘਰ ਦੇ ਹੀ ਸਨ ਅਰ ਪਾਸ ਰਹਿੰਦੇ ਸਨ ਉਸ ਦੀ ਆਪੇ ਹੀ ਵਡਿਆਈ ਕਰਨੀ ਆਰੰਭ ਦਿੱਤੀ। ਇਸ ਵਿੱਚ ਪਾਯਾ ਜਾਂਦਾ ਹੈ ਕਿ ਗੁਰੂ ਜੀ ਦੇ ਪਾਸਲੇ ਬ੍ਰਾਹਮਣਾਂ ਨੇ ਜੋ ਬਿਨਾਂ ਮਿਲੇ ਅਰ ਦੇਖੇ ਆਪੇ ਹੀ ਗੁਰੂ ਜੀ ਅੱਗੇ ਉਸ ਦੀ ਉਪਮਾਂ ਕਰਨੀ ਆਰੰਭ ਦਿੱਤੀ ਇਸ ਵਿੱਚ ਕੁਝ ਭੇਦ ਸਾ ਜੋ ਸਿੱਧ ਕਰਦਾ ਹੈ ਕਿ ਇਹ ਸਭ ਆਪਸ ਵਿੱਚ ਮਿਲੇ ਹੋਏ ਸਨ, ਫਿਰ ਉਸ ਦੱਤਾ ਨੰਦ ਨੇ ਭੀ ਪੁੱਛਨੇ ਪਰ ਕੁਛ ਰਲੀ ਮਿਲੀ ਜੇਹੀ ਗੱਲ ਆਖੀ ਜਿਸ ਦਾ ਕੁਛ ਭੀ ਅਰਥ ਨਹੀਂ ਹੈ ਕਯੋਂਕਿ ਐਸਾ ਤਾਂ ਹਰ ਇੱਕ ਆਦਮੀ ਕਹ ਸਕਦਾ ਹੈ ਕਿ ਇਹ ਕੰਮ ਬਹੁਤ ਕਠਿਨ ਹੈ ਇਸ ਸਮਯ ਵਿੱਚ ਹੋਣਾ ਬਹੁਤ ਔਖਾ ਹੈ, ਜਿਸ ਦੇ ਨਾ ਸਿੱਧ ਹੋਨੇ ਪਰ ਉਸ ਨੂੰ ਆਪਣੇ ਸੱਚਾ ਰਖਨ ਲਈ ਇੱਕ ਦਾਉ ਹੁੰਦਾ ਹੈ ਕਿਉਂਕਿ ਨਾ ਹੋਨੇ ਪਰ ਕਹ ਸਕਦਾ ਹੈ ਕਿ ਮੈਂ ਤਾਂ ਇਹ ਪਹਿਲੇ ਹੀ ਆਖ ਦਿੱਤਾ ਸੀ ਜੋ ਕਠਿਨ ਬਾਤ ਹੈ॥

**(25)**

ਗਲ ਇਕ ਸੋਚਣ ਦੀ ਹੈ ਕਿ ਉਮਰ ਭਰ,
ਨੈਣਾ ਦੇਵੀ ਜਾਣ ਦਾ ਕਿਉਂ ਖਿਆਲ ਨਹੀਂ ਆਇਆ।
ਉਦੋਂ ਹੀ ਕਿਉਂ ਆਇਆ ਸੀ,
ਜਦੋਂ ਦੁਰਗਾ ਪੂਜਨ ਦਾ ਮਾਹੌਲ ਗਰਮਾਇਆ।

ਇਹੋ ਜਿਹੇ ਮੌਕੇ ਅਨੰਦਪੁਰ ਆਉਣਾ,
ਤੇ ਗੁਰੂ ਬਾਗ ਵਿੱਚ ਹੀ ਡੇਰੇ ਲਾਉਣਾ।
ਇਸ ਤੋਂ ਪਤਾ ਚਲਦਾ ਹੈ ਕਿ,
ਇਹ ਮਤਾ ਪਹਿਲਾਂ ਹੀ ਸੀ ਗਿਆ ਪਕਾਇਆ।

**ਭਾਵ:** ਇਸ ਜਗ੍ਹਾ ਇਹ ਬਾਤ ਭੀ ਵਿਚਾਰਨੇ ਜੋਗ ਹੈ ਕਿ ਉਸ ਦੱਤਾ ਨੰਦ ਨੂੰ ਅੱਗੇ ਸਾਰੀ ਉਮਰਾ ਵਿੱਚ ਕਦੇ ਭੀ ਇਹ ਖਿਆਲ ਨਹੀਂ ਆਇਆ ਸੀ ਕਿ ਮੈਂ ਨੈਣਾ ਦੇਵੀ ਦੇ ਜਾ ਕੇ ਦਰਸ਼ਨ ਕਰਾਂ, ਫਿਰ ਹੁਣ ਉਨ੍ਹਾਂ ਦਿਨਾਂ ਵਿੱਚ ਹੀ ਜਦ ਗੁਰੂ ਜੀ ਨੇ ਬ੍ਰਾਮਹਣਾਂ ਨੂੰ ਵੱਡਾ ਭਾਰੀ ਯੱਗ ਕੀਤਾ ਅਰ ਦੁਰਗਾ ਪਰਗਟ ਕਰਨ ਦਾ ਸਾਰੇ ਚਰਚਾ ਫੈਲ ਗਿਆ ਤਦੋਂ ਐਸੇ ਮੌਕੇ ਪਰ ਉਸ ਦਾ ਆਉਣਾ ਅਰ ਆਨੰਦਪੁਰ ਵਿੱਚ ਖਾਸ ਗੁਰੂ ਜੀ ਦੇ ਬਾਗ ਵਿੱਚ ਡੇਰਾ ਕਰਨਾ ਸਾਬਿਤ ਕਰਦਾ ਹੈ ਕਿ ਇਹ ਮਸੌਦਾ ਪਹਿਲੇ ਹੀ ਗੁੰਦਿਆਂ ਹੋਯਾ ਸੀ।

**(26)**

ਇਸ ਦਾ ਇਕ ਸਬੂਤ ਹੋਰ ਹੈ ਕਿ,
ਜੇ ਬਿਪਰ ਤਾਂ ਦੇਵੀ ਦੇ ਦਰਸ਼ਨ ਕਰਨ ਸੀ ਆਇਆ।
ਉਸ ਨੂੰ ਇਹ ਆਖਣਾ ਚਾਹੀਦੂੰ ਸੀ ਜਦੋਂ ,
ਗੁਰਾਂ ਨੇ ਪਰਗਟ ਕਰਨ ਦਾ ਕਿੱਸਾ ਸੁਣਾਇਆ।
ਕਿ ਗੁਰੂ ਜੀ ਸਭ ਤੋਂ ਪਹਿਲਾਂ ਮੈਂ,
ਦਰਸ਼ਨ ਕਰ ਲਵਾਂ ਜਿਸ ਲਈ ਆਇਆ ਚਲ ਕੇ।
ਪਰ ਦੇਵੀ ਦੇ ਦਰਸ਼ਨ ਤਾਂ ਭੁਲ ਗਿਆ ਸੀ,
ਸਿਰਫ ਪੈਸੇ ਲੁੱਟਣ ਦਾ ਸੀ ਉਸ ਮਨ ਬਣਾਇਆ।

**ਭਾਵ:** ਇਸ ਦਾ ਸਬੂਤ ਇਕ ਇਹ ਭੀ ਹੈ ਕਿ ਜੇ ਉਹ ਦੱਤਾਨੰਦ ਦੁਰਗਾ ਦੇ ਦਰਸ਼ਨ ਲਈ ਹੀ ਆਯਾ ਸੀ ਤਦ ਉਸ ਨੂੰ ਇਹ ਆਖਨਾ ਚਾਹੀਦਾ ਸਾ ਕਿ ਮਹਾਰਾਜ ਪਹਿਲੇ ਮੈਂ ਜਿਸ ਕੰਮ ਲਈ ਆਯਾ ਹਾਂ ਸੋ ਪੂਰਾ ਕਰ ਲਵਾਂ ਅਰਥਾਤ ਦੇਵੀ ਮਾਤਾ ਜੀ ਦੇ ਅਸਥਾਨ ਜਾ ਕੇ ਦਰਸ਼ਨ ਕਰਕੇ ਅਪਨੇ ਮਨ ਦੀ ਸ਼ਰਧਾ ਪੂਰੀ ਕਰ ਆਵਾਂ ਫਿਰ ਉਥੋਂ ਮੁੜਕੇ ਹਜ਼ੂਰ ਦੇ ਚਰਨਾਂ ਵਿੱਚ ਉਸ ਦੇ ਪ੍ਰਗਟ ਕਰਨ ਦੀ ਵਿਧੀ ਦੱਸਾਂਗਾ ਅਰ ਉਹ ਕਾਰਜ ਆਰੰਭ ਕਰ ਦਿਆਂਗਾ।

ਪ੍ਰੰਤੂ ਉਸ ਨੇ ਤਾਂ ਦੇਵੀ ਦੇ ਦਰਸ਼ਨ ਕਰਨ ਅਰ ਇਤਨੀ ਦੂਰ ਤੇ ਆਉਨ ਦੇ ਮਨੋਰਥ ਨੂੰ ਏਸ ਤਰ੍ਹਾਂ ਭੁਲਾ ਦਿੱਤਾ ਜਿਸ ਤਰ੍ਹਾਂ ਕਦੇ ਹੋਯਾ ਹੀ ਨਹੀਂ ਸੀ ਜਿਸ ਤੇ ਉਸ ਵੇਲੇ ਸਾਰੀ ਕਹਾਣੀ ਕਰਨੀ ਆਰੰਭ ਦਿੱਤੀ। ਇਸ ਤੇ ਸਾਫ ਪਾਯਾ ਜਾਂਦਾ ਹੈ ਕਿ ਉਸ ਪੰਡਤ ਦਾ ਮਨੋਰਥ ਕੇਵਲ ਏਹੋ ਸੀ ਕਿ ਮੈਂ ਇਸ ਤਾਣੇ ਤੰਦਨ ਵਿੱਚ ਗੁਰੂ ਜੀ ਨੂੰ ਪਾਕੇ ਮਨ ਭਾਉਂਦਾ ਰੁਪਯਾ ਉਡਾ ਲੈ ਜਾਵਾਂ।

**(27)**

ਲੋਭੀ ਦਾ ਗੁਰੂ ਹੁੰਦਾ ਹੈ ਪੈਸਾ,
ਸੱਚ ਸਿਆਣਿਆਂ ਫੁਰਮਾਇਆ ਹੈ ਸੀ।
ਇਸ ਪੈਸੇ ਨਾਲ ਮੌਜਾ ਮਾਣੇਗਾ ਉਹ,
ਦੱਤਾ ਨੰਦ ਨੇ ਮਨ ਬਣਾਇਆ ਹੈ ਸੀ।
ਦੁਰਗਾ ਪ੍ਰਗਟ ਕਰਨ ਦਾ,
ਹਾਲ ਦੱਸ ਹੁਣ ਤੂੰ ਖੋਲ੍ਹ ਕੇ ਮੈਨੂੰ।
ਇਸ ਧੰਨ ਦੀ ਬੱਝੀ ਆਸ ਨਾਲ,
ਬਿੱਪਰ ਦਾ ਮਨ ਲਲਚਾਇਆ ਹੈ ਸੀ।

**ਦੁਰਗਾ ਭਗਤ**

**(1)**

ਦੱਤਾ ਨੰਦ ਫਿਰ ਦਸ ਦਿੱਤੇ ਸਨ,
ਕੀ ਸਾਧਨ ਦੁਰਗਾ ਪੁਜਾਉਣ ਦੇ।
ਜਿਵੇਂ ਕਿ ਸ਼ੁੱਧੀ ਸਰੀਰ ਦੀ ਰਖਣੀ,
ਅਤੇ ਹੋਰ ਵਰਤ ਨੇਮ ਰਖਵਾਉਣ ਦੇ।
ਅਗੇ ਫਿਰ ਸੀ ਕੀਤੀ ਬੇਨਤੀ,
ਪੈਸੇ ਦਾ ਪ੍ਰਬੰਧ ਰਾਜਾ ਹੀ ਕਰ ਸਕਦੈ।
ਨਾ ਆਪ ਰਾਜਾ ਨਾ ਏਨਾ ਧਨ ਹੈ,
ਹੋਰ ਸਾਧਨ ਦਸ ਦਿਓ ਧਨ ਜਟਾਉਣ ਦੇ।

**(2)**

ਕੋਲ ਬੈਠੇ ਪੰਡਤਾਂ ਨੇ ਉਦੋਂ ਹੀ,
ਦਸ ਦਿੱਤਾ ਸੀ ਸਾਰਾ ਹਾਲ ਜੀ।
ਫਿਕਰ ਨਾ ਕਰੋ ਦੱਤਾ ਨੰਦ ਜੀ,
ਗੁਰਾਂ ਪਾਸ ਹੈ ਵਾਧੂ ਧੰਨ ਮਾਲ ਜੀ।
ਗੁਰੂ ਜੀ ਦੀ ਪੰਡਤਾਂ ਨੇ,
ਵਡਿਆਈ ਕੀਤੀ ਸੀ ਰੱਜ-ਰੱਜ ਕੇ।
ਠਹਿਰ ਜਾਉ ਪੰਡਤ ਜੀ ਅੱਜ ਇਥੇ,

ਦੇਖ ਲੈਣਾ ਖਜਾਨਾ ਤੁਸੀਂ ਅੱਖਾਂ ਨਾਲ ਜੀ।

**ਭਾਵ**: ਇਸ ਕਥਨ ਤੇ ਪਾਯਾ ਜਾਂਦਾ ਹੈ ਜੋ ਪੰਡਤ ਦੱਤਾ ਨੰਦ ਨੇ ਤਾਂ ਦੇਵੀ ਦੇ ਪੂਜਨ ਦੇ ਉਪਯੋਗੀ ਸਾਧਨ ਗੁਰੂ ਜੀ ਅੱਗੇ ਪਰਗਟ ਕਰ ਦਿੱਤੇ ਸਨ ਜੈਸਾ ਕਿ ਸਰੀਰ ਦੀ ਸ਼ੁੱਧੀ ਬਰਤ ਨੇਮ ਦਾ ਰੱਖਨਾ ਜ਼ਰੂਰੀ ਕਥਨ ਕੀਤਾ ਸਾ। ਇਸ ਤੋਂ ਅੱਗੇ ਇਹ ਭੀ ਬੇਨਤੀ ਕੀਤੀ ਸੀ ਕਿ ਇਹ ਕੰਮ ਧਨ ਦਾ ਹੈ ਜਿਸ ਦਾ ਕੋਈ ਛੱਤ੍ਰੀ ਰਾਜਾ ਕਰ ਸਕਦਾ ਹੈ, ਪਰੰਤੂ ਆਪ ਦੇ ਪਾਸ ਕੋਈ ਸੰਸਾਰਕ ਰਾਜ ਨਹੀਂ ਹੈ ਅਰ ਨਾ ਇਤਨਾ ਧਨ ਜਮਾਂ ਹੈ ਜੋ ਇਸ ਕਾਰਜ ਦੇ ਵਾਸਤੇ ਪੂਰਨ ਕਰ ਸਕੇ।

ਫਿਰ ਇਨ੍ਹਾਂ ਬਾਤਾਂ ਦਾ ਉੱਤਰ ਗੁਰੂ ਜੀ ਦੇ ਪਾਸ ਰਹਿਨੇ ਵਾਲੇ ਬ੍ਰਾਹਮਣਾਂ ਨੇ ਦੇ ਕੇ ਉਸ ਨੂੰ ਨਿਰਸੰਦੇਹ ਕੀਤਾ ਅਰ ਆਖਿਆ ਕਿ ਧਨ ਦੀ ਇਨ੍ਹਾਂ ਪਾਸ ਕੋਈ ਕਮੀ ਨਹੀਂ ਹੈ, ਜਿਤਨਾ ਚਾਹੋ ਮਿਲ ਜਾਏਗਾ ਅਤੇ ਧਨ ਦੇ ਦਿਖਾਉਨੇ ਲਈ ਉਸ ਨੂੰ ਓਥੇ ਰੱਖ ਲੀਤਾ ਅਰ ਆਖਿਆ ਕਿ ਕੱਲ ਨੂੰ ਸਾਰਾ ਖਜ਼ਾਨਾ ਖੁਦ ਦੇਖ ਲਈਂ। ਜੇ ਤੇਰੀ ਇੱਛਾ ਅਨੁਸਾਰ ਹੋਯਾ ਤਾਂ ਇਸ ਕਾਰਜ ਨੂੰ ਆਰੰਭ ਕਰੀਂ। ਇਸੇ ਪ੍ਰਕਾਰ ਗੁਰੂ ਜੀ ਦੀ ਭੀ ਉਸ ਪਾਸ ਬਹੁਤ ਵਡਾਈ ਕੀਤੀ।

(3)

ਦਸ ਹੁਣ ਦੱਤਾ ਨੰਦ ਨੇ,
ਕਿਹੜੀ ਗੱਲ ਲਕੋਈ ਸੀ।
ਕੰਨੀਂ ਆਪਣੇ ਸੁਣ ਲਈ,
ਜੋ ਜੋ ਵਾਰਤਾ ਹੋਈ ਸੀ।
ਤੂੰ ਗਿਆਨੀ ਪੰਡਤ ਤਾਈਂ,
ਗਦਾਰੀ ਦੇ ਤੁੱਲ ਦੱਸ ਦਿੱਤਾ।
ਲੋੜ ਮੁਤਾਬਿਕ ਪੰਡਤ ਨੇ,
ਗੁਰੂ ਨੂੰ ਕੀਤੀ ਅਰਜੋਈ ਸੀ।

**ਤੱਤ ਖਾਲਸਾ**

(1)

ਸੁਣ ਮਿੱਤਰ ਪਿਆਰੇ ਜੀ,
ਉੱਤਰ ਦੇਣ ਤੋਂ ਨਹੀਂ ਮੈਂ ਨੱਸਦਾ ਹਾਂ।
ਪੰਡਤ ਚਾਲ ਬਾਜ ਸੀ ਬੜਾ ਭਾਈ,
ਸ਼ਰੇਆਮ ਇਹ ਤੈਨੂੰ ਮੈਂ ਦਸਦਾ ਹਾਂ।
ਪੰਡਤ ਨੇ ਜੋ-ਜੋ ਰੱਖੇ ਖਿਆਲ,
ਆਮ ਆਦਮੀ ਉੱਤਰ ਨਹੀਂ ਦੇ ਸਕਦਾ।
ਚਾਰੇ ਗੱਲਾਂ ਇਕ ਇਕ ਕਰਕੇ,
ਹੁਣ ਮੈਂ ਖੋਲ੍ਹ ਕੇ ਤੈਨੂੰ ਦਸਦਾ ਹਾਂ।

(2)

ਮੁਸ਼ਕਲਾਂ ਜੋ ਪੰਡਤ ਰੱਖੀਆਂ,
ਹੁਣ ਮੈਂ ਦਸਾਂ ਉਨ੍ਹਾਂ ਦਾ ਹਾਲ।
ਪਹਿਲੀ ਮੁਸ਼ਕਲ ਕਲਜੁਗ ਦੀ,
ਜੋ ਉਸ ਜੋਤੀ ਦਸੀ ਸੀ, ਕੱਲ-ਕਾਲ।
ਦੂਜੀ ਸ਼ਰਤ ਅਜੇਹੀ ਦੱਸੀ,
ਜੋ ਸੀ ਸ਼ੁੱਧੀ ਸਰੀਰ ਦੀ ਜੀ।
ਤੀਜੀ ਮੁਸ਼ਕਲ ਧਨ ਦੀ,
ਇਹ ਵੀ ਸੀ ਵੱਡਾ ਸਵਾਲ।

(3)

ਪਹਿਲਾ ਕੱਲੂ-ਕਾਲ ਸੀ,
ਜੋ ਕਲਯੁਗ ਦਾ ਸੀ ਵਰਤਾਰਾ।
ਦੂਜਾ ਵਰਤ ਨੇਮ ਸੀ,
ਤੀਜਾ ਤਨ ਦੀ ਸ਼ੁਧੀ ਕੰਮ ਭਾਰਾ।
ਏਨਾ ਧੰਨ ਕਿਥੋਂ ਲਿਆਉਣਗੇ,
ਮੁਸ਼ਕਲ ਹੋ ਜਾਉਗੀ ਭਾਰੀ।
ਗੁਰੂ ਆਪੇ ਮੁਕਰ ਜਾਣਗੇ,
ਪਊਗਾ ਨਹੀਂ, ਕੋਈ ਬਹੁਤਾ ਖਲਾਰਾ।

**ਭਾਵ:** ਪੰਡਤ ਦੱਤਾ ਨੰਦ ਨੇ ਜੋ ਕਲੂ-ਕਾਲ ਦਾ ਹੋਣਾ, ਵਰਤ ਨੇਮ ਦਾ ਧਾਰਨਾ, ਸਰੀਰ ਦੀ ਸੁੱਧੀ ਅਤੇ ਚੌਥਾ ਧਨ ਦਾ ਖਰਚ ਦੱਸਯਾ ਸਾ ਸੋ ਇਹ ਚਾਰੇ ਰੁਕਾਵਟਾਂ ਵਡੀਆਂ ਭਾਰੀਆਂ ਸਨ ਅਤੇ ਇਨ੍ਹਾਂ ਦੇ ਆਖਨੇ ਵਿੱਚ ਭੀ ਇਕ ਉਸ ਦਾ ਗੂੜ੍ਹ ਮੰਤਰ ਸਾ। ਜਿਸ ਵਿੱਚੋਂ ਪਹਿਲੀ ਤਾਂ ਵੱਡੀ ਭਾਰੀ ਬਾਤ ਕਲਯੁਗ ਦੀ ਸੀ ਕਿਉਂਕਿ ਸੌ ਲੀਹ ਪਰ ਇਕ ਸੁਹਾਗੇ ਦੀ ਤਰ੍ਹਾਂ ਗੁਰੂ ਜੀ ਦੇ ਸਾਰੇ ਯਤਨ ਕਰਕੇ ਮਗਰੋਂ ਕੁੱਝ ਨਾ ਸਿੱਧ ਹੋਨ ਤੇ ਕਹਿ ਸਕਦਾ ਸੀ ਕਿ ਮਹਾਰਾਜ ਮੇਰਾ ਅਤੇ ਆਪ ਦਾ ਇਸ ਵਿੱਚ ਕਿਆ ਕਸੂਰ ਹੈ ਕਿੰਤੂ ਕਲੂ-ਕਾਲ ਦਾ ਸਮਯ ਹੈ ਇਸ ਵਿੱਚ ਦੇਵਤਾ ਪ੍ਰਤੱਖ ਹੋਨਾ ਬਹੁਤ ਕਠਨ ਹੈ। ਇਹ ਤਾਂ ਸਤਿਯੁਗ

ਵਿੱਚ ਰਾਜਾ ਲੋਗ ਆਵਾਹਨ ਕਰਦੇ ਹੁੰਦੇ ਸਨ ਸੋ ਅੱਜ ਕੱਲ ਉਹ ਸਮਾਂ ਹੀ ਨਹੀਂ ਹੈ, ਇਸ ਦਾ ਉੱਤਰ ਗੁਰੂ ਜੀ ਪਾਸ ਕੋਈ ਭੀ ਨਹੀਂ ਸਾ। ਦੂਸਰੀ ਕਠਨਾਈ ਸਰੀਰ ਦੀ ਸ਼ੁੱਧੀ ਦੱਸੀ ਸੀ ਸੋ ਇਹ ਭੀ ਉਸ ਨੇ ਇਸ ਖਯਾਲ ਪਰ ਆਖੀ ਸੀ ਕਿ ਇਹ ਭੀ ਜੁਵਾ ਅਵਸਥਾ ਵਾਲੇ ਰਜੋ-ਗੁਣੀ ਪੁਰਖਾਂ ਪਾਸੋਂ ਹੋਨੀ ਕਠਨ ਹੈ, ਜਿਸ ਤੇ ਇਤਨੇ ਅਰਸੇ ਵਿੱਚ ਗੁਰੂ ਜੀ ਪਾਸੋਂ ਕੁਝ ਨਾ ਕੁਝ ਮ੍ਰਯਾਦਾ ਭੰਗ ਹੋ ਜਾਏਗੀ ਉਸ ਪਰ ਮੈਂ ਆਖ ਦਿਆਂਗਾ ਕਿ ਮਹਾਰਾਜ ਮੇਰਾ ਇਸ ਵਿੱਚ ਕਿਆ ਦੋਸ਼ ਹੈ ਪ੍ਰੰਤੂ ਆਪ ਹੀ ਆਪਨੇ ਤਨ ਮਨ ਦੀ ਸ਼ੁੱਧੀ ਤੇ ਇੰਦ੍ਰੀਆਂ ਦਾ ਸੰਜਮ ਨਾ ਕਰ ਸੱਕੇ ਜਿਸੈ ਤੇ ਕਾਰਯ ਵਿੱਚ ਵਿਘਨ ਪੈ ਗਿਆ।

ਤੀਸਰਾ ਮੰਤ੍ਰ ਯੰਤ੍ਰ ਅਤੇ ਵਰਤ ਨੇਮ ਦੀ ਕਠਨਤਾਈ ਇਸ ਵਾਸਤੇ ਦੱਸੀ ਕਿ ਜਦ ਇਨ੍ਹਾਂ ਨੂੰ ਕਿਸੇ ਮੰਤ੍ਰ ਦਾ ਇੱਕੋ ਜਾਪ ਸਵਾ-ਸਵਾ ਲੱਖ ਕਰਨਾ ਦੱਸ ਦਿੱਤਾ ਅਰ ਉਪਰੋਂ ਭਾਰੀ-ਭਾਰੀ ਵਰਤ ਰਖਨੇ ਦੱਸੇ ਤਦ ਅਜੇਹੇ ਦੁਖੀ ਹੋ ਜਾਨਗੇ ਕਿ ਆਪੇ ਹੀ ਕਹ ਦੇਨਗੇ ਕਿ ਪਾਂਧਾ ਜੀ ਸਾਥੋਂ ਇਹ ਕੰਮ ਨਹੀਂ ਹੁੰਦਾ ਤੁਸੀਂ ਜਾਣੋ, ਜਿਸ ਦਾ ਉੱਤਰ ਮੈਂ ਏਹੋ ਦਿਆਂਗਾ ਕਿ ਸ੍ਰੀ ਮਹਾਰਾਜ ਜੀ ਮੈਂ ਤਾਂ ਪਹਲੇ ਹੀ ਇਸ ਮ੍ਰਯਾਦਾ ਦਾ ਰੱਖਨਾ ਕਠਨ ਕਿਹਾ ਸੀ।

ਚੌਥੀ ਧਨ ਦੀ ਕਮੀ ਇੱਕ ਅਜੇਹੀ ਵੱਡੀ ਭਾਰੀ ਬਾਤ ਹੈ ਜੋ ਅਪਨੇ ਅਧੀਨ ਭੀ ਨਹੀਂ ਇਸ ਵਾਸਤੇ ਜਦ ਲੱਖਾਂ ਰੁਪਯੇ ਦਾ ਖਰਚ ਦਸ ਦਿਆਂਗਾ ਤਦ ਇਹ ਕਿਸੇ ਦੇਸ ਦੇ ਰਾਜੇ ਮਹਾਰਾਜੇ ਤਾਂ ਹੈ ਹੀ ਨਹੀਂ ਜੋ ਇਤਨਾ ਧਨ ਰਖਦੇ ਹੋਨ। ਇਸ ਵਾਸਤੇ ਆਪੇ ਕਹ ਦੇਨਗੇ ਕਿ ਮਿਸ਼ਰ ਜੀ ਹਾਲ ਤਾਂ ਸਾਡੇ ਪਾਸ ਰੁਪੱਯਾ ਨਹੀਂ ਹੈ ਜਦ ਹੋਵੇਗਾ ਤਦ ਦੇਖਯਾ ਜਾਇਗਾ ਜਿਸ ਤੇ ਮੈਂ ਸੱਚਾ ਹੋ ਜਾਵਾਂਗਾ ਅਤੇ ਗੁਰੂ ਜੀ ਪਰ ਸਾਰਾ ਭਾਰ ਪੈ ਜਾਏਗਾ।

(1)

ਦੇਖ ਲਈ ਤੂੰ ਭਾਈ ਜੀ,
ਪੰਡਤ ਦੀ ਇਹ ਵੱਡੀ ਚੁਤਰਾਈ।
ਗੁਰੂ ਜੀ ਦੇ ਝੱਟ ਹੀ,
ਜੋ ਸੀ ਸਮਝ ਵਿੱਚ ਆਈ।
ਚੁਪ ਰਹੇ ਸਨ ਗੁਰੂ ਜੀ,
ਕੋਈ ਉਤਰ ਨਹੀਂ ਦਿੱਤਾ।
ਪਰ ਗੁਰਾਂ ਨੇ ਉਲਟਾ ਸੋਚਿਆ,
ਪੰਡਤ ਨੇ ਹੈ ਗਪੌੜ ਬਣਾਈ।

(2)

ਇਸ ਤੋਂ ਇਹ ਸਿੱਧ ਹੋਂਵਦਾ,
ਉਹ ਜਾਣ ਗਏ ਸਨ ਮਨਸੂਬੇ।
ਬੈਠੇ ਪੰਡਤ ਜੋ ਕੋਲ ਸੀ,
ਲੱਗੇ ਤੀਰ ਚਲਾਵਣ ਸੀ ਗੁੱਝੇ।
ਕਹਿੰਦੇ ਪਾਰਸ ਦ੍ਰਿਸ਼ਟੀ ਗੁਰੂ ਜੀ,
ਕਮੀ ਧੰਨ ਦੀ ਨਹੀਂ ਰਹਿਣੀ।
ਸਿਫਤਾਂ ਗੁਰੂ ਦੀਆਂ ਕਰਨ ਵਿੱਚ,
ਪੰਡਤ ਸਾਰੇ ਹੀ ਸਨ ਰੁੱਝੇ।

(3)

ਪੈਸੇ ਠੱਗਣ ਵਾਸਤੇ ਪੰਡਤ,
ਸਕੀਮਾਂ ਬਹੁਤ ਬਣਾਉਂਦੇ ਨੇ।
ਕਦੀ ਰਾਜ ਕਰਨ ਨੇ ਸੱਦ ਦੇ,
ਕਦੀ ਇੰਦਰ ਦਾ ਅਵਤਾਰ ਸਦਾਉਂਦੇ ਨੇ।
ਇਹ ਜਾਦੂ ਐਸਾ ਪਾ ਦਿੰਦੇ,
ਭਲਾ ਪੁਰਖ ਹੈ ਫੱਸ ਜਾਂਦਾ।
ਮੱਖਣ 'ਚੋਂ ਵਾਲ ਕੱਢਣ ਵਾਂਗ,
ਆਪਣਾ ਮਤਲਬ ਕਢਾਉਂਦੇ ਨੇ।

(4)

ਉਨ੍ਹਾਂ ਸੋਚਿਆ ਗੁਰੂ ਦੇ ਚੁਪ ਰਹਿਣ ਤੋਂ,
ਦੱਤਾ ਨੰਦ ਹੋ ਜਾਵੇ ਨਾ ਨਿਰਾਸ਼ ਜੀ,
ਇਕ ਰਾਤ ਹੋਰ ਉਨ੍ਹਾਂ ਰੱਖ ਲਿਆ,
ਖਜ਼ਾਨਾ ਦਿਖਾਉਣ ਦਾ ਦੇ ਕੇ ਧਰਵਾਸ ਜੀ।
ਇਸ ਦਿਤੇ ਲਾਲਚ ਨਾਲ ਹੀ,
ਦੱਤਾ ਨੰਦ ਉੱਥੇ ਹੀ ਸੀ ਰਹਿ ਗਿਆ।
ਦਿਨ ਚੜ੍ਹਦੇ ਖਜ਼ਾਨਾ ਵੇਖਣ ਦੀ,
ਬੱਝ ਗਈ ਸੀ ਉਸ ਨੂੰ ਆਸ ਜੀ।

(5)

ਬਿਨ੍ਹਾਂ ਆਗਿਆ ਗੁਰਾਂ ਦੀ,
ਪੰਡਤਾਂ ਕੀਤੀ ਇਹ ਦੇਲਰੀ ਜੀ।

ਧਨ ਦੇਣ ਦਾ ਇਕਰਾਰ ਕਰ,
ਕੀਤੀ ਵੱਡੀ ਹੇਰਾ ਫੇਰੀ ਜੀ।
ਉਨ੍ਹਾਂ ਦਾ ਇਕ ਵੱਡਾ ਦਾਓ ਸੀ,
ਕਿ ਗੁਰੂ ਨੇ ਕਰ ਇਨਕਾਰ ਦਿੱਤਾ।
ਤਾਂ ਫਿਰ ਅਸੀਂ ਇਹ ਆਖਾਂਗੇ,
ਕਿ ਗੁਰੂ ਨੇ ਢਾਹ ਦਿੱਤੀ ਢੇਰੀ ਜੀ।

(6)

ਜੇਕਰ ਪੈਸੇ ਗੁਰੂ ਜੀ ਦੇ ਦਿੱਤੇ,
ਤਾਂ ਕੁਝ ਦਿਨ ਰੰਡੀ ਦੇ ਘਰ ਮੰਡੀ ਹੋਵੇਗੀ।
ਕੁਝ ਦਿਨਾਂ ਦੀ ਮੌਜ ਮਸਤੀ ਹੋਊ,
ਪਿਛੋਂ ਦੇਖਾਂਗੇ ਜੋ ਚੰਗੀ ਮੰਦੀ ਹੋਵੇਗੀ।
ਉੱਤਰ ਨਾ ਦੇਣਾ ਤਾਂ ਦਸਦਾ ਹੈ,
ਕਿ ਦੇਵੀ ਪ੍ਰਗਟ ਕਰਨ ਦੀ ਇਛਾ ਨਹੀਂ ਸੀ।
ਇਹ ਤਾਂ ਧੰਨ ਲੁਟਣ ਦੀ ਹੀ,
ਬ੍ਰਾਹਮਣਾਂ ਦੀ ਚਾਲ ਹੀ ਗੰਦੀ ਹੋਵੇਗੀ।

(7)

ਇਹ ਤਾਂ ਜਿਵੇਂ ਠੱਗੀ ਮਾਰਨ ਲਈ,
ਠੱਗ ਪਹਿਲਾਂ ਜੁਦੇ-ਜੁਦੇ ਹੋ ਜਾਂਦੇ ਨੇ।
ਕੁਝ ਤਾਂ ਧਨੀ ਦੇ ਮਿੱਤਰ ਬਣਦੇ,
ਬਾਕੀ ਦੂਜੇ ਪਾਸੇ ਖਲੋ ਜਾਂਦੇ ਨੇ।
ਮਿੱਤਰ ਧਨੀ ਦੀਆਂ ਸਿਫਤਾਂ ਕਰਦੇ,
ਕਿ ਨਾਲ ਰਲੋਗੇ ਤਾਂ ਧੰਨ ਕਮਾਉਗੇ।
ਇਸ ਤਰ੍ਹਾਂ ਹੀ ਭੋਲੇ ਭਾਲਿਆਂ ਨੂੰ,
ਲੁਟਣ ਲਈ ਖੜੇ ਹੋ ਜਾਂਦੇ ਨੇ।

**ਭਾਵ:** ਜਿਸ ਪ੍ਰਕਾਰ ਜਦ ਠੱਗਾਂ ਦਾ ਟੋਲਾ ਕਿਸੇ ਧਨੀ ਨੂੰ ਠੱਗਣਾ ਚਾਹੁੰਦਾ ਹੈ ਤਦ ਉਹ ਇਹ ਕਰਦਾ ਹੈ ਕਿ ਪਹਲੇ ਸਭ ਆਪਸ ਵਿੱਚ ਜੁਦੇ ਹੋ ਜਾਂਦੇ ਹਨ ਅਰ ਅੱਧੇ ਇੱਕ ਪਾਸੇ ਹੋ ਕੇ ਧਨੀ ਦੇ ਮਿੱਤਰ ਬਣ ਜਾਂਦੇ ਹਨ ਇੱਕ ਪ੍ਰਕਾਰ ਦੇ ਖਿਲਾਰੀ ਹੋ ਕੇ ਖੇਲ ਰਚਾ ਦੇਂਦੇ ਹਨ ਜਿਸ ਪਰ ਧਨੀ ਦੇ ਸਾਥੀ ਉਸ ਦੀ ਵਡਾਈ ਕਰਕੇ ਆਖਦੇ ਹਨ ਕਿ ਸੇਠ ਜੀ ਇੱਕ ਵੱਡਾ ਭਰਾ ਖਿਡਾਰੀ ਆਇਆ ਹੈ ਜੇ ਉਸ ਨਾਲ ਚਲਕੇ ਦਾਓ ਲਾਓਗੇ ਤਾਂ ਖੂਬ ਗੱਫਾ ਕਮਾ ਲਵਾਂਗੇ ਅਰ ਆਪ ਨੂੰ ਉਨ੍ਹਾਂ ਕੋਲੋਂ ਬਹੁਤ ਹੀ ਲਾਭ ਪਹੁੰਚੇਗਾ ਜਿਸ ਪਰ ਉਹ ਇਸੇ ਤਰ੍ਹਾਂ ਭੋਲੇ ਸੁਭਾਇ ਵਾਲੇ ਪੁਰਖ ਨੂੰ ਆਪਸ ਵਿੱਚ ਮਿਲਕੇ ਲੁੱਟ ਲੈਂਦੇ ਹਨ।

ਏਸੇ ਤਰ੍ਹਾਂ ਪਹਲੇ ਤਾਂ ਗੁਰੂ ਜੀ ਦੇ ਪਾਸ ਕਹਨੇ ਵਾਲੇ ਪੰਡਤਾਂ ਨੇ ਦੁਰਗਾ ਪਰਗਟ ਕਰਨ ਦਾ ਬਖੇੜਾ ਛੇੜ ਦਿੱਤਾ ਜਿਸ ਤੇ ਯੱਗ ਆਦਿਕ ਕਰਾਕੇ ਹਜ਼ਾਰਾਂ ਅਪਨੇ ਭੁੱਖੇ ਭਾਈਚਾਰੇ ਦੇ ਪੇਟ ਭਰੇ, ਉਸ ਤੇ ਮਗਰੋਂ ਉਜੈਨ ਤੋਂ ਦੱਤਾ ਨੰਦ ਬੁਲਾ ਲਿਆਂਦਾ, ਅਰ ਆਖਿਆ ਕਿ ਮਹਾਰਾਜ ਇਹ ਗੁਣਾਂ ਦੀ ਗੁਥਲੀ ਰੱਬ ਦੀ ਕੁਦਰਤ ਨਾਲ ਆ ਗਿਆ ਹੈ ਇਸ ਵਾਸਤੇ ਦੇਵੀ ਪ੍ਰਤੱਖ ਕਰ ਲੇਵੋ, ਇਸ ਤੇ ਸਿੱਧ ਹੁੰਦਾ ਹੈ ਕਿ ਸਾਰਾ ਹੀਲਾ ਗੁਰੂ ਜੀ ਦੇ ਪਾਸੋਂ ਧਨ ਝਾੜਨ ਲਈ ਪੰਡਤਾਂ ਨੇ ਪਹਿਲੇ ਹੀ ਗਿਣ ਮਿਣ ਕੇ ਕੀਤਾ ਸਾ ਜਿਸ ਨੂੰ ਉਹ ਆਪੇ ਵਧਾਉਂਦੇ ਜਾਂਦੇ ਸਨ।

(8)

ਉਥੇ ਰਹਿੰਦੇ ਪੰਡਤਾਂ ਨੇ ਪਹਿਲਾਂ,
ਦੁਰਗਾ ਪੂਜਨ ਦਾ ਰਖਿਆ ਪਾ ਬਖੇੜਾ।
ਯੱਗ ਆਦਿ ਕਰਕੇ ਉਨ੍ਹਾਂ,
ਪੇਟ ਪੂਜਾ ਦਾ ਕੀਤਾ ਕੰਮ ਬਥੇਰਾ।
ਉਜੈਨ ਤੋਂ ਫਿਰ ਦੱਤਾ ਨੰਦ ਬੁਲਾ ਕੇ,
ਇਕ ਕਹਾਣੀ ਸੀ ਉਨ੍ਹਾਂ ਪਾ ਦਿੱਤੀ।
ਦੁਰਗਾ ਪ੍ਰਗਟ ਕਰਨ ਦਾ ਪੰਡਤਾਂ,
ਕੰਮ ਕਰ ਦਿੱਤਾ ਸੀ ਹੋਰ ਲੰਮੇਰਾ।

**ਭਾਵ:** ਇਸ ਦਾ ਤਾਤਪਰਜ ਇਹ ਹੈ ਕਿ ਇਸ ਤੇ ਭੀ ਇਹ ਭਾਵ ਨਹੀਂ ਨਿਕਲਦਾ ਜੋ ਗੁਰੂ ਜੀ ਮਹਾਰਾਜ ਉਨ੍ਹਾਂ ਦੇ ਛਲ ਨੂੰ ਨਹੀਂ ਜਾਨਦੇ ਸੇ ਜਿਸ ਤੇ ਉਨ੍ਹਾਂ ਦੇ ਫੰਧੇ ਵਿੱਚ ਆ ਕੇ ਇਸ ਤਰ੍ਹਾਂ ਤਨ ਪਰ ਕਸ਼ਟ ਸਹਾਰੇ ਅਰ ਧਨ ਦਾ ਭੀ ਖਰਚ ਕੀਤਾ, ਕਿੰਤੂ ਕਲਗੀਧਰ ਜੀ ਉਨ੍ਹਾਂ ਦੇ ਸਭ ਚਾਲੇ ਜਾਨਦੇ ਸਨ ਅਰ ਜੋ ਕੁਛ ਕਰਦੇ ਸਨ ਸੋ ਉਨ੍ਹਾਂ ਦੇ ਆਖਨੇ ਪਰ ਹੀ ਨਹੀਂ ਸਗੋਂ ਅਪਨੇ ਵਿਚਾਰ ਨਾਲ ਕਰਦੇ ਸਨ, ਜਿਸ ਤੇ ਇਸ ਪੁਰਖਾਰਥ ਦਾ ਫਲ ਇਸ ਲੁਟੇਰੀ ਕੌਮ ਨੂੰ ਅਪਨੇ ਗਲੋਂ ਲਾਹਿਕੇ ਅਪਨੇ ਪੰਥ ਵਿਚੋਂ ਦੂਰ ਕਰਨਾ ਸਾ, ਪ੍ਰੰਤੂ ਜਿਤਨਾ ਚਿਰ ਉਨ੍ਹਾਂ ਨੂੰ ਝੂਠੇ ਨਾ ਕਰ ਲੈਂਦੇ ਉਤਨਾ ਚਿਰ ਘਰੋਂ ਤ੍ਰਾਹ ਦੇਣਾ ਉਚਿਤ ਨਹੀਂ ਜਾਨਦੇ ਸਨ, ਜੈਸਾ ਕਿ ਜੇ ਪਹਿਲੇ ਖੀਰ ਅਤੇ ਮਾਸ ਦੀ

ਪ੍ਰੀਛਆ ਬਿਨਾ ਹੀ ਉਨ੍ਹਾਂ ਬ੍ਰਾਹਮਣਾਂ ਨੂੰ ਧੱਕੇ ਦਵਾਕੇ ਕੱਢ ਦੇਂਦੇ ਤਦ ਜ਼ਰੂਰ ਸੀ ਕਿ ਉਹ ਨਿੰਦਯਾ ਕਰਦੇ, ਕਿੰਤੂ ਜਦ ਉਨ੍ਹਾਂ ਨੂੰ ਪ੍ਰੀਛਾ ਲੈ ਕੇ ਸਾਬਤ ਕਰ ਦਿੱਤਾ ਕਿ ਤੁਸੀਂ ਲੋਭੀ ਸ੍ਵਾਨ ਬ੍ਰਿਤੀ ਹੋ, ਤਦ ਧੱਕੇ ਦੁਵਾਉਨ ਵਿੱਚ ਕੋਈ ਬੁਰਾ ਨਾ ਜਾਤਾ, ਏਸੇ ਤਰ੍ਹਾਂ ਜੇ ਉਸ ਦੱਤਾ ਨੰਦ ਦੀ ਬਾਤ ਨੂੰ ਨਾ ਮੰਨਦੇ ਅਰ ਉਸ ਨੂੰ ਵਿਦਾ ਕਰ ਦੇਂਦੇ ਤਦ ਅੱਜ ਤੱਕ ਲੋਗ ਇਹ ਆਖਦੇ ਕਿ ਗੁਰੂ ਤੇ ਉਹ ਮ੍ਰਯਾਦਾ ਬਣ ਨਾ ਆਈ ਜੋ ਪੰਡਤ ਨੇ ਆਖੀ ਸੀ ਜੇ ਕਰ ਮੰਨ ਲੈਂਦੇ ਤਾਂ ਜਰੂਰ ਦੇਵੀ ਪ੍ਰਗਟ ਹੋ ਜਾਂਦੀ ਸੋ ਇਸ ਦੋਖ ਨੂੰ ਦੂਰ ਕਰਨ ਲਈ ਗੁਰੂ ਜੀ ਨੇ ਸਭ ਉਦਮ ਕੀਤਾ ਨਹੀਂ ਕਿਸੇ ਦੇਵੀ ਦੇਵਤੇ ਦੇ ਪ੍ਰਤੱਖ ਕਰਨੇ ਲਈ ਨਹੀਂ ਸੀ, ਕਿੰਤੂ ਇਹ ਸਾਰਾ ਤੰਦਨ ਤਾਣਾ ਉਨ੍ਹਾਂ ਦੇ ਪੋਲ ਖੋਲਨ ਲਈ ਹੀ ਸੀ।

(9)

ਸਭ ਕੁੱਝ ਜਾਣਦੇ ਹੋਏ ਵੀ,
ਗੁਰਾਂ ਮਨ ਵਿੱਚ ਰੱਖੀ ਠੰਡ।
ਇਸ ਲਈ ਦੱਤਾ ਨੰਦ ਦੇ ਕਹਿਣ ਤੇ,
ਉਹ ਹਰ ਇੱਕ ਕਰਦੇ ਰਹੇ ਪ੍ਰਚੰਡ।
ਤਾਂ ਕਿ ਗੁਰਾਂ ਨੂੰ ਝੂਠਾ ਕਹਿਣ ਨਾ,
ਸੋ ਜੋ ਆਖਿਆ ਉਨ੍ਹਾਂ ਕਰ ਦਿੱਤਾ।
ਦੇਵੀ ਪਰਗਟ ਕਰਨਾ ਖਿਆਲ ਨਹੀਂ ਸੀ,
ਸਭ ਕੀਤਾ ਪੰਡਤਾਂ ਦੇ ਖੋਲ੍ਹਣ ਲਈ ਪਖੰਡ।

**ਦੁਰਗਾ ਭਗਤ**

(1)

ਐ ਖਾਲਸਾ ਜੀ ਸੁਤਾ ਪਿਆ ਤੂੰ,
ਐਵੇਂ ਤੂੰ ਬੁੜ-ਬੁੜਾ ਰਿਹਾ ਏਂ।
ਦੱਤਾ ਨੰਦ ਨੂੰ ਲੋਭੀ ਦਸ ਕੇ ਤੂੰ,
ਇਕ ਝੂਠਾ ਜਿਹਾ ਦੋਸ ਲਗਾ ਰਿਹਾ ਏਂ।
ਉਹਨੇ ਤਾਂ ਹਵਨ ਦੀ ਖਾਤਰ,
ਸਾਰੀ ਸਮਗਰੀ ਮੰਗਵਾਈ ਸੀ।
ਜਾਣਦਾ ਹੋਇਆ ਸਭ ਕੁਝ ਤੂੰ,
ਐਵੇਂ ਬਾਤ 'ਚ ਬੋਈਆ ਅੜਾ ਰਿਹਾ ਏਂ।

(2)

ਸੁਣ ਅਗਲੀ ਕਥਾ ਖਾਲਸਾ ਜੀ,
ਹਵਨ ਜਿਸ ਥਾਂ 'ਤੇ ਕਰਨਾ ਸੀ।
ਸਮੱਗ੍ਰੀ ਮੰਗਵਾਉਣ ਦੀ ਖਾਤਰ,
ਧਨ ਦਾ ਪ੍ਰਬੰਧ ਤਾਂ ਕਰਨਾ ਸੀ।
ਸੋ ਸਤਿਗੁਰਾਂ ਨੇ ਖੁਸ਼ ਹੋ ਕੇ,
ਧਨ ਤਾਂ ਦੇਣਾ ਹੀ ਸੀ ਖਾਲਸਾ ਜੀ।
ਪਹਿਲੇ ਜਿਵੇਂ ਗ੍ਰੰਥ ਨੇ ਦਸਦੇ,
ਦੁਰਗਾ ਨੂੰ ਤਾਂ ਪ੍ਰਗਟ ਕਰਨਾ ਸੀ।

(3)

ਗੁਰੂ ਨੂੰ ਦੁਰਗਾ ਪੂਜਨ ਦਾ ਪ੍ਰੇਮ ਸੀ,
ਇਸ ਤੋਂ ਸਿੱਧ ਹੁੰਦਾ ਹੈ ਭਾਈ।
ਜੋ ਧੰਨ ਦੀ ਗੱਲ ਚਲੀ ਸੀ,
ਗੁਰਾਂ ਮਸੰਦਾ ਤੋਂ ਖਜਾਨੇ ਦੀ ਜਾਂਚ ਕਰਾਈ।
ਨੌ ਲਖ ਜਦ ਨਕਦ ਸੀ ਨਿਕਲਿਆ,
ਤਾਂ ਬ੍ਰਾਹਮਣਾਂ ਨੂੰ ਬੁਲਾ ਲਿਆ ਸੀ।
ਜੇ ਦੁਰਗਾ ਪ੍ਰਗਟ ਕਰਨੀ ਨਹੀਂ ਸੀ,
ਫਿਰ ਇੰਨੀ ਦਿਲਚਸਪੀ ਸੀ ਕਿਉਂ ਦਿਖਾਈ।

**ਭਾਵ:** ਗੁਰੂ ਮਹਾਰਾਜ ਜੀ ਦੇ ਇਸ ਬਿਵਹਾਰ ਥੋਂ ਨਿਰਸੰਦੇਹ ਜਾਣਿਆਂ ਜਾਂਦਾ ਹੈ ਕਿ ਦੁਰਗਾ ਪੂਜਨ ਦਾ ਜ਼ਰੂਰ ਪ੍ਰੇਮ ਸੀ ਕਿਉਂਕਿ ਜਦ ਉਸ ਬ੍ਰਾਹਮਨ ਦੇ ਧਨ ਦਾ ਪ੍ਰਸ਼ਨ ਕੀਤਾ ਸਾ ਤਦ ਉਸ ਦੀ ਸੰਕਾ ਦੂਰ ਕਰਨ ਲਈ ਮਸੰਦਾ ਅਤੇ ਦੀਵਾਨਾਂ ਨੂੰ ਆਖ ਕੇ ਖਜ਼ਾਨਿਆਂ ਦੀ ਗਿਣਤੀ ਕਰਾਈ ਅਰ ਜਦ ਨੌ ਲੱਖ ਰੁਪਈਆ ਨੱਕਦ ਦੇਖਿਆ ਤਦ ਉਸ ਬ੍ਰਾਹਮਨ ਨੂੰ ਪਾਸ ਬੁਲਾ ਕੇ ਦਿਖਾ ਦਿੱਤਾ ਜਿਸ ਪਰ ਉਸ ਨੇ ਘੇਉ, ਗਰੀ, ਛੁਹਾਰੇ, ਬਦਾਮ ਅਰ ਝੋਟੇ, ਬਕਰੇ ਆਦਿਕ ਪਸ਼ੂ ਹਵਨ ਵਿੱਚ ਅਹੂਤੀ ਅਤੇ ਬਲੀਦਾਨ ਲਈ ਸਭ ਫਰਿਸਤ ਬਨਾਕੇ ਗੁਰੂ ਜੀ ਅੱਗੇ ਪੇਸ਼ ਕੀਤੀ। ਗੁਰੂ ਨੇ ਫਿਰ ਪੂਜਨ ਦੀ ਜਗ੍ਹਾ ਪੁਛੀ ਅਰ ਉਸ ਨੇ ਸਤਲੁਜ ਕਨਾਰਾ ਦੱਸਿਆ ਜਿਥੇ ਕਲਗੀਧਰ ਜੀ ਦੀ ਆਗਿਆ ਅਨੁਸਾਰ ਮਕਾਨ ਬਣ ਗਏ ਅਰ ਹਵਨ ਕੁੰਡ ਤਿਆਰ ਹੋਇਆ ਜਿਸ ਨੂੰ ਪੰਡਤ ਸਮੇਤ ਆਪ ਜਾ ਕੇ ਦੇ ਖਯਾ, ਅਤੇ ਪ੍ਰਸੰਨ ਹੋਏ, ਫਿਰ ਪੰਡਤ ਜੀ ਧੂਪ ਦੇਕੇ ਮੰਤ੍ਰ ਪੜ੍ਹਨੇ ਲੱਗੇ, ਸੋ ਜੇ ਗੁਰੂ ਜੀ ਨੂੰ ਪ੍ਰਗਟ ਕਰਨ ਦਾ ਕੁਝ ਖਿਆਲ

ਨਾ ਹੁੰਦਾ ਤਾ ਇਤਨਾ ਯਤਨ ਕਿਉਂ ਕਰਦੇ?

**ਤੱਤ ਖਾਲਸਾ**

(1)

ਭਾਵੇਂ ਗੁਰਾਂ ਨੇ ਪੰਡਤ ਦੱਤ ਨੰਦ ਨੂੰ,
ਦਿਖਾ ਦਿੱਤਾ ਸੀ ਨੌਂ ਲੱਖ ਜੀ।
ਪੰਡਤ ਦੀ ਤਸੱਲੀ ਸੀ ਕਰਾ ਦਿੱਤੀ,
ਪਰ ਨਕਦ ਦਿਤਾ ਨਹੀਂ ਸੀ ਕੱਖ ਜੀ।
ਫਿਰ ਆਖਿਆ ਗੁਰਾਂ ਪੰਡਤ ਤਾਈਂ,
ਲਿਖ ਸਮਗਰੀ ਜੋ ਤੈਨੂੰ ਚਾਹੀਦੀ ਹੈ।
ਲਿਆ ਕੇ ਤੇਰੇ ਸਾਹਮਣੇ ਹੁਣੇ,
ਦੇਵਾਂਗੇ ਅਸੀਂ ਸਭ ਕੁਝ ਰੱਖ ਜੀ।

(2)

ਪੰਡਤ ਖੁਸ਼ ਹੋਇਆ ਕਿ ਗੁਰੂ ਜੀ ਨੇ,
ਭਰਿਆ ਥੈਲਾ ਸਮਗਰੀ ਦਾ ਇਕ ਮੰਗਵਾ ਦਿੱਤਾ।
ਨਦੀ ਕਿਨਾਰੇ ਫਿਰ ਮਕਾਨ ਬਣਾ ਕੇਤੇ,
ਹਵਨ ਕੁੰਡ ਵੀ ਜਲਦ ਬਣਵਾ ਦਿੱਤਾ।
ਪੰਡਤ ਤਾਂ ਖੁਸ਼ ਹੋ ਗਿਆ ਹੀ ਸੀ,
ਕਿ ਭੇਲੀ ਫੁਟੀ ਏ ਭੋਰਾ ਮਿਲੇਗਾ ਹੀ।
ਦੇਕੇ ਹੁਕਮ ਫਿਰ ਗੁਰਾਂ ਜੀ ਨੇ,
ਕੰਮ ਹਵਨ ਦਾ ਸੀ ਸ਼ੁਰੂ ਕਰਵਾ ਦਿੱਤਾ।

(3)

ਇਹ ਤਾਂ ਮਾਮੂਲੀ ਇਕ ਕੰਮ ਸੀ,
ਇਸ ਤੋਂ ਹੁੰਦਾ ਨਹੀਂ ਕੁੱਝ ਵੀ ਸਿੱਧ ਮੀਆਂ।
ਨਹੀਂ ਖੰਭਾਂ ਤੋਂ ਕਦੀ ਵੀ ਡਾਰ ਬਣਦੀ,
ਖੀਰ ਦੁੱਧ ਤੋਂ ਬਿਨਾਂ ਨਾ ਸਕਦੀ ਰਿੱਝ ਮੀਆਂ।
ਇਹ ਤਾਂ ਖੇਡ ਸੀ ਕਲਗੀਆਂ ਵਾਲੜੇ ਦੀ,
ਪਾਜ ਖੋਲਣਾ ਸੀ ਉਨ੍ਹਾਂ ਪੰਡਤਾਂ ਪਖੰਡੀਆਂ ਦਾ।
ਭਾਂਡਾ ਫੋੜਨਾ ਨਾ ਹੁੰਦਾ ਜੇ ਪੰਡਤਾਂ ਦਾ,
ਇਹੋ ਕਾਰਜ ਨਾ ਕਰਦੇ ਉਹ ਨਿੱਝ ਮੀਆਂ।

**ਦੁਰਗਾ ਭਗਤ**

(1)

ਜਿਸ ਤਰ੍ਹਾਂ ਤੂੰ ਆਖ ਰਿਹਾ ਏ,
ਇਹ ਨਹੀਂ ਸੀ ਗੁਰੂ ਦਾ ਵਿਸ਼ਵਾਸ਼ ਮੀਆਂ।
ਅੱਗੇ ਪੜ੍ਹ ਕੇ ਤੂੰ ਦੇਖ ਸਕਦੈਂ,
ਕਿਵੇਂ ਦਸਦੇ ਨੇ ਪਏ ਗੁਰਬਿਲਾਸ ਮੀਆਂ।
ਲਗਨ ਦੇਖ ਕੇ ਚੰਗਾ ਇਕ ਦਿਨ,
ਹਵਨ ਹੋ ਗਿਆ ਸੀ ਆਖਿਰ ਸ਼ੁਰੂ ਭਾਈ।
ਸਵਾਹਾ ਸਵਾਹਾ ਪੰਡਤ ਆਖਦੇ ਜੀ,
ਮੰਤਰ ਵੇਦਾਂ ਦੇ ਪੜ੍ਹੇ ਜਾਂਦੇ ਖਾਸ ਮੀਆਂ।

(2)

ਪੰਡਤ ਪਏ ਪੁਕਾਰਨ ਲਗੇ,
ਜੈ ਹੋ ਚੰਡੀ ਤੇ ਜੈ ਹੋ ਭਵਾਨੀ।
ਉਚੀ ਉਚੀ ਪੜ੍ਹਦੇ ਮੰਤਰ
ਜੈ ਹੋ ਅਸ਼ਟ ਭੁਜੀ ਜਗ ਰਾਣੀ।
ਹੁੱਕੇ ਪੀਣੇ ਬੰਦ ਕਰ ਦਿਤੇ,
ਜਸ ਦੁਰਗਾ ਦਾ ਗਾਇਆ ਜਾਂਦਾ।
ਗਿਰੀ, ਛੁਹਾਰੇ ਤੇ ਤਿਲ, ਕੁੱਟ ਕੇ,
ਹਵਨ ਕੁੰਡ ਵਿੱਚ ਸੁਟਦੇ ਪੰਡਤ ਪ੍ਰਾਣੀ।

(3)

ਏਦਾਂ ਕਰਕੇ ਪੰਡਤਾਂ ਨੇ,
ਹਵਨ ਦੀ ਵਾਧੂ ਲਾਟ ਵਧਾਈ ਸੀ।
ਝੋਟਿਆਂ ਦੇ ਫਿਰ ਟੋਟੇ ਕਰਕੇ,
ਸਮਗਰੀ ਜਾਣ ਕੇ ਹਵਨ 'ਚ ਪਾਈ ਸੀ।
ਹੁਣ ਪੰਡਤਾਂ ਨੇ ਇਕ ਮਿਕ ਹੋ ਕੇ,
ਬਲੀ ਦੇ ਬੋਲ ਜੈਕਾਰੇ ਸੀ ਦਿਤੇ।
ਫਿਰ ਥੋਕ 'ਚ ਵੱਢ ਕੇ ਬਕਰੇ,
ਹਵਨ ਦੀ ਕੀਤੀ ਭਰਪਾਈ ਸੀ।

(4)

ਫਿਰ ਚਰਬੀ ਗੰਧ ਉਠੀ ਇਦਾਂ,
ਜਿਵੇਂ ਗੁਰਦੇ ਦੇ ਜਲਨ ਨਾਲ ਆਉਂਦੀ ਏ।
ਚਮਕ ਦੇਖ ਕੇ ਮਨ ਸੀ ਖੁਸ਼ ਹੁੰਦਾ,
ਜਵਾਲਾ ਹਵਨ ਕੁੰਡ 'ਚੋਂ ਰੰਗ ਦਿਖਾਉਂਦੀ ਏ।
ਚਾਰੇ ਪਾਸੇ ਹੀ ਬਿੱਪ ਬਿਠਾਏ,
ਮੰਤਰ ਪੜ੍ਹਨ ਵਿਚ ਪੂਰੇ ਰੁੱਝੇ ਸੀ ਹੋਏ।
ਨਾਲ ਬੈਠੇ ਸੀ ਗੁਰੂ ਜੀ ਜਾਪ ਕਰਦੇ,

ਦਿਖ ਅਜ਼ੀਬ ਹੀ ਨਜ਼ਰ ਪਈ ਆਉਂਦੀ ਏ।

(5)

ਹਵਨ ਹੁੰਦਿਆਂ ਇਸ ਤਰ੍ਹਾਂ,
ਜਦ ਹੋ ਗਏ ਸੀ ਦੋ ਸਾਲ।
ਗੁਰੂ ਜੀ ਨੇ ਚਰਿਤ ਇਕ ਪਿਆਰੇ,
ਦਿਤਾ ਸੀ ਫਿਰ ਦਿਖਾਲ।
ਗੁਰੂ ਕਿਹਾ ਸੁਣੋ ਪੰਡਤੋਂ,
ਮੈਂ ਇਕ ਖੇਲ ਦਿਖਾਉਣਾ ਹੈ।
ਇਕ ਹਜ਼ਾਰ ਉਹ ਸਿੰਘ ਲੈ,
ਨਿਕਲੇ ਵਿੱਚ ਸ਼ਿਕਾਰ ਦੀ ਭਾਲ।

(6)

ਮ੍ਰਿਗ, ਹਿਰਨ, ਰਿੱਛ ਤੇ ਗੈਂਡੇ ਦਾ,
ਨਿੱਤ ਹੀ ਸ਼ਿਕਾਰ ਉਹ ਕਰਨ ਲੱਗੇ।
ਸਾਰਾ ਦਿਨ ਸ਼ਿਕਾਰ ਉਹ ਖੇਲਦੇ ਸੀ,
ਮ੍ਰਿਗ ਮਾਰ ਮਾਰ ਬਹੁਤੇ ਧਰਨ ਲਗੇ।
ਮੁੜ ਸ਼ਿਕਾਰ ਤੋਂ ਹਵਨ ਦੇ ਕੋਲ ਪੁਜੇ,
ਬਿੱਪ ਸਾਰੇ ਸੀਂ ਬਹੁਤ ਹੈਰਾਨ ਹੋਏ।
ਲੀਲਾ ਦੇਖ ਕੇ ਕਲਗੀਆਂ ਵਾਲੜੇ ਦੀ,
ਸੱਚੀਂ ਮੁੱਚੀਂ ਸੀ ਪੰਡਤ ਡਰਨ ਲਗੇ।

(7)

ਚਿਹਰੇ ਦੇਖ ਕੇ ਸਾਰੇ ਪੰਡਤਾਂ ਦੇ,
ਹਾਸੀ ਗੁਰਾਂ ਦੇ ਬੁਲਾਂ ਤੇ ਆ ਰਹੀ ਸੀ।
ਵੱਡਾ ਪਾਪ ਕੀਤਾ ਹੈ ਗੁਰੂ ਜੀ ਨੇ,
ਆਤਮਾ ਪੰਡਤਾਂ ਦੀ ਕੁਰਲਾ ਰਹੀ ਸੀ।
ਪੰਡਤਾਂ ਪੁਛਿਆ ਕਿਉਂ ਨਾ ਦਇਆ ਆਈ,
ਤੇਰੇ ਨਾਲ ਇਨ੍ਹਾਂ ਦਾ ਜੀਵਨ ਖਤਮ ਕੀਤਾ।
ਕੀਤੀ ਕਿਉਂ ਅਹਿੰਸਾ ਐਸੀ,
ਬਿਪਰਾਂ ਨੂੰ ਸਮਝ ਨ ਆ ਰਹੀ ਸੀ।

(8)

ਮੁਖੋਂ ਪੰਡਤਾਂ ਫਿਰ ਉਚਾਰ ਦਿਤਾ,
ਤੁਸਾਂ ਗੁਰੂ ਜੀ ਵੱਡਾ ਹੈ ਪਾਪ ਕੀਤਾ।
ਸਚ ਆਉਂਦਾ ਨਹੀਂ ਸਤਿਗੁਰੋ ਜੀ,
ਇਹ ਕੁਝ ਹੈ ਤੁਸਾਂ ਨੇ ਆਪ ਕੀਤਾ।
ਪੰਡਤਾਂ ਦੀ ਗੱਲ ਸੁਣ ਕੇਤੇ,
ਮਨ ਗੁਰਾਂ ਦਾ ਸੀ ਦਿਆਲ ਹੋਇਆ।
ਗੁਰਾਂ ਕਿਹਾ ਅਚੰਭਾ ਹੋ ਗਿਆ ਹੈ,
ਨਹੀਂ ਜਾਨਵਰਾਂ ਨਾਲ ਇਨਸਾਫ ਕੀਤਾ।

(9)

ਹੁਕਮ ਕੀਤਾ ਫਿਰ ਦਾਸਨ ਨੂੰ ਐਸਾ,
ਜਿਵੇਂ ਦਿਆਲੂ ਲੋਕਾਂ ਨੂੰ ਕਰੀਦਾ ਈ।
ਛੱਡ ਦਿਓ ਇਨ੍ਹਾਂ ਪੰਛੀਆਂ ਤਾਂਈ,
ਐਵੇਂ ਇਨ੍ਹਾਂ ਨੂੰ ਨਾ ਫੜੀਦਾ ਈ।
ਪਾ ਕੇ ਆਗਿਆ, ਫਿਰ ਗੁਰਾਂ ਕੋਲੋਂ,
ਉਨ੍ਹਾਂ ਦੀ ਬੰਦ ਖਲਾਸੀ ਕਰ ਦਿੱਤੀ।
ਪੰਛੀ ਉਡ ਗਏ ਵਿਚ ਅਸਮਾਨ ਦੇ ਜੀ,
ਜਿਵੇਂ ਕੈਦੀ ਆਜਾਦ ਕੋਈ ਕਰੀਦਾ ਈ।

(10)

ਮ੍ਰਿਗ ਦਿਸ ਰਹੇ ਜੋ ਉਥੇ,
ਮੁਖ ਹਵਨ ਦੇ ਵੱਲ ਘੁੰਮਾਇਆ ਸੀ।
ਪੰਡਤਾਂ ਦੇਖ ਕੇ ਖੇਲ ਸਾਰਾ,
ਮੁਖੋਂ ਉਨ੍ਹਾਂ ਇਵੇਂ ਫੁਰਮਾਇਆ ਸੀ।
ਧੰਨ ਧੰਨ ਹੈ ਸਤਿਗੁਰ ਜੀ ਦੀ,
ਵਡਿਆਈ ਆਪ ਦੀ ਹੋ ਰਹੀ ਏ।
ਵੱਡੇ ਭਾਗ ਨੇ ਇਹ ਅਸਾਡੜੇ ਜੀ,
ਕਿ ਦਰਸਨ ਆਪ ਨੇ ਹੈ ਦਿਖਾਇਆ ਸੀ।

(11)

ਕੌਤਕ ਦੇਖ ਗੁਰੂ ਜੀ ਨੇ,
ਕੀਤੇ ਕਿੰਨੇ ਹੀ ਕਮਾਲ ਜੀ।
ਨੈਣਾ ਨਾਲ ਦੇਖ ਕੇ ਪੰਡਤ,
ਹੋ ਗਏ ਸਨ ਬੜੇ ਨਿਹਾਲ ਜੀ।
ਫਿਰ ਕਿਹੜੀ ਗੱਲ ਦੀ ਸ਼ੰਕਾ,
ਹੁਣ ਰਹਿ ਗਈ ਹੈ ਪਿਆਰੇ।
ਕਿ ਦੁਰਗਾ ਪਰਗਟ ਕਰਨ ਦਾ,
ਗੁਰੂ ਦਾ ਨਹੀਂ ਸੀ ਖਿਆਲ ਜੀ।

9465216530

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ
ਸੰਪਰਕ ਕਰ ਸਕਦੇ ਹੋ ਇਨ੍ਹਾਂ ਦੇ ਸਪੁੱਤਰ ਸ. ਕਿਰਪਾਲ ਸਿੰਘ ਚੰਡੀਗੜ੍ਹ। ਫੋਨ ਨੰ: 0172-5072937

## ਰਾਏ ਕੱਲ੍ਹਾ ਤੇ ਮਾਹੀ ਗੁੱਜਰ

ਗੁਰੂ ਗੋਬਿੰਦ ਸਿੰਘ ਜੀ ਸਾਥੀਆਂ ਸਮੇਤ ਆਲਮਗੀਰ ਠਹਿਰੇ ਹੋਏ ਸਨ। ਏਥੇ ਹੀ ਭਾਈ ਮਨੀ ਸਿੰਘ ਜੀ ਦਾ ਭਰਾ ਨਗਾਹੀਆ ਘੋੜੇਂ ਲੈ ਕੇ ਆਇਆ, ਹਜ਼ੂਰ ਦੇ ਦਰਸ਼ਨ ਕਰਕੇ ਬੇਨਤੀ ਕੀਤੀ। ਸੱਚੇ ਪਾਤਸ਼ਾਹ ਜੀ! ਇਹ ਆਪ ਜੀ ਦਾ ਨਾਚੀਜ ਜਿਹਾ ਸੇਵਕ ਆਪ ਜੀ ਦੇ ਬਖਸ਼ੇ ਉਦਮ ਅਨੁਸਾਰ ਘੋੜੇ ਖਰੀਦ ਕੇ ਲਿਆਇਆ ਹੈ। ਮੇਰੀ ਇਹ ਭਾਵਨਾ ਸੀ, ਕਿ ਇਨ੍ਹਾਂ ਘੋੜਿਆਂ ਵਿੱਚ ਇੱਕ ਸੱਚੀ ਸਰਕਾਰ ਦਾ ਘੋੜਾ ਹੈ। ਆਪ ਆਪਣੀ ਮਰਜ਼ੀ ਨਾਲ ਮੰਨ ਪਸੰਦ ਦਾ ਚੁਣੋ। ਜੇ ਕਰ ਇਹ ਤੁਛ ਜੇਹੀ ਭੇਟਾ ਪ੍ਰਵਾਨ ਹੋਵੇ ਤਾਂ ਮੈਂ ਆਪਣੇ ਧੰਨ ਭਾਗ ਸਮਝਾਂਗਾ। ਪਾਤਸ਼ਾਹ ਨੇ ਘੋੜੇ ਵੇਖ ਕੇ ਇਕ ਘੋੜਾ ਪਸੰਦ ਕਰਕੇ ਲੈ ਲਿਆ। ਤਾਂ ਕਿ ਵੰਗਾਰੂ ਨਾ ਲੈਣ ਪੈਣ, ਤੇ ਨਾ ਹੀ ਵੰਗਾਰੂਆਂ ਦੇ ਮੋਢਿਆਂ (ਇਨਸਾਨ ਨੂੰ ਬਰਾਬਰ ਸਮਝਕੇ) ਤੇ ਚੜ੍ਹਣਾ ਪਸੰਦ ਕਰਦੇ ਸਨ।

ਆਲਮਗੀਰ ਤੋਂ ਚਲ ਕੇ ਜੋਧ, ਮੋਹੀ, ਤੇ ਸੁਧਾਰ ਆਦਿ ਪਿੰਡਾਂ ਵਿਚੋਂ ਹੁੰਦੇ ਹੋਏ ਸੀਲੋ ਆਣੀ ਪਹੁੰਚੇ, ਸੀਲੋ ਆਣੀ ਦੀ ਜੂਹ ਰਾਇ ਕੋਟ ਤੋਂ ਡੇਢ ਕੋਹ ਬਾਹਿਰ ਟਾਹਲੀ* ਹੇਠ ਜਾ ਬੈਠੇ। ਸੰਗਤਾਂ ਰਸਤਾਂ ਲੈ ਕੇ ਆਉਣੀਆਂ ਸ਼ੁਰੂ ਹੋਈਆਂ, ਆਵਾਜਾਈ ਜ਼ਿਆਦਾ ਵੇਖ ਕੇ ਰਾਇ ਕਲ੍ਹੇ ਨੇ ਸੰਗਤਾਂ ਪਾਸੋਂ ਪੁਛਿਆ, ਕਿ ਤੁਸੀਂ ਇਹ ਲਕੜਾਂ ਤੇ ਰਸਦਾਂ ਕਿਥੇ ਲੈ ਜਾਂਦੇ ਹੋ? ਓਹਨਾਂ ਦਸਿਆ ਕਿ ਗੁਰੂ ਗੋਬਿੰਦ ਸਿੰਘ ਜੀ ਬਾਹਰ ਟਾਹਲੀ ਹੇਠ ਆਏ ਹੋਏ ਹਨ। ਉਨ੍ਹਾਂ ਦੇ ਦਰਸ਼ਨਾਂ ਨੂੰ ਸੰਗਤਾਂ ਆਉਂਦੀਆਂ ਹਨ। ਓਹਨਾਂ ਵਾਸਤੇ ਲੈ ਜਾਂਦੇ ਹਾਂ। ਰਾਇ ਕਲ੍ਹੇ ਨੇ ਕਿਹਾ ਕਿ ਗੁਰੂ ਸਾਹਿਬਾਂ ਤੋਂ ਪੁਛਣਾ ਕਿ ਮੈਂ ਵੀ ਦਰਸ਼ਨਾ ਦਾ ਇੱਛਕ ਹਾਂ। ਕੀ ਮੈਨੂੰ ਦਰਸ਼ਨ ਕਰਣ ਦੀ ਇਜਾਜ਼ਤ ਹੈ? ਸੰਗਤਾਂ ਨੇ ਸਾਹਿਬਾਂ ਤੋਂ ਰਾਇ ਕਲ੍ਹੇ ਦੀ ਬੇਨਤੀ ਕਰਕੇ ਪੁਛਿਆ, ਕਿ ਕੀ ਹੁਕਮ ਹੈ? ਤਾਂ ਸਾਹਿਬਾਂ ਨੇ ਫੁਰਮਾਇਆ, ਕਿ ਗੁਰੂ ਨਾਨਕ ਦਾ ਘਰ ਸਾਰਿਆਂ ਵਾਸਤੇ ਖੁਲ੍ਹਾ ਹੈ। ਪਰ ਜੇ ਹਕੂਮਤ ਦੇ ਨਸ਼ੇ ਵਿੱਚ ਆਉਣਾ ਚਾਹੇ ਤਾਂ ਕੋਈ ਇਜਾਜ਼ਤ ਨਹੀਂ, ਸੰਗਤਾਂ ਨੇ ਹੁਕਮ ਹਜ਼ੂਰ ਦਾ ਕਲ੍ਹੇ ਨੂੰ ਸੁਨਾਇਆ। ਕਲ੍ਹੇ ਨੇ ਸਾਫ ਇਰਾਦੇ ਦਾ ਪ੍ਰਗਟਾਵਾ ਕੀਤਾ। ਚਲਕੇ ਨਿਮਰਤਾ ਸਹਿਤ, ਸ਼ਰਧਾ ਅਨੁਸਾਰ ਭੇਟਾ ਲੈ ਕੇ ਹਾਜ਼ਰ ਹੋਇਆ। ਝੁਕ ਕੇ ਸੱਤ ਸਲਾਮਾਂ ਕੀਤੀਆਂ।

ਰਾਇ ਕਲ੍ਹੇ ਨੂੰ ਵੇਖ ਕੇ ਮਾਹੀ** ਨਾਮ ਜਾਤ ਗੁੱਜਰ (ਜੋ ਪਿੰਡ ਦੇ ਡੰਗਰ ਚਾਰਦਾ ਸੀ) ਨੇ ਵੀ ਅਦਬ ਨਾਲ ਮਥਾ ਟੇਕਿਆ। ਗੱਲਾਂ ਬਾਤਾਂ ਕਰਦਿਆਂ ਹਜ਼ੂਰ ਦੀ ਨਿਗਾਹ ਮਾਹੀ ਤੇ ਪਈ। ਤਾਂ ਉਸ ਤੋਂ ਪੁਛਿਆ ਭਾਈ ਤੂੰ ਕੀ ਕੰਮ ਕਰਦਾ ਹੈਂ? ਓਨੇ ਕਿਹਾ ਪਾਤਸ਼ਾਹੋ ਮੈਂ ਤਾਂ ਵੱਗ ਚਾਰਦਾ ਹਾਂ। ਹਜ਼ੂਰ ਨੇਂ ਫੁਰਮਾਇਆ ਕਿ ਭਾਈ ਫਿਰ ਸੰਗਤਾਂ ਨੂੰ ਦੁਧ*** ਹੀ ਪਿਆ ਦੇਹ। ਗੁੱਜਰ ਬੋਲਿਆ, ਸਾਈਂ ਜੀ! ਸਿਆਲ ਦੇ ਦਿਨ ਹੈਨ। ਦੁਧ ਦੇਣ ਵਾਲੀ ਮੱਝ ਗਾਂ ਵੱਗ ਵਿੱਚ ਕੋਈ ਨਹੀਂ ਛੱਡਦਾ ਕਿਉਂ ਜੋ ਬਾਹਰ ਇਨ੍ਹਾਂ ਦਿਨਾਂ ਵਿੱਚ ਆਮ ਘਾਹ ਤਾਂ ਹੁੰਦਾ ਨਹੀਂ। ਏਥੇ ਜਾਂ ਫੰਡਰਾਂ ਹਨ ਜਾਂ ਝੋਟੀਆਂ, ਹੁਕਮ ਹੋਵੇ ਤਾਂ ਕੋਟੋਂ ਦੁਧ ਲਿਆ ਦੇਵਾਂ। ਸਤਿਗੁਰਾਂ ਨੇ ਕਿਹਾ, ਭਾਈ ਕੋਟ ਤਾਂ ਦੂਰ ਹੈ, ਨਾਲੇ ਓਹ ਤੇਰੇ ਪਾਸੋਂ ਪੈਸੇ ਮੰਗਣਗੇ (ਨਜ਼ਰ ਸਵੱਲੀ ਕਰਕੇ) ਕਿਹਾ, ਕਿ ਬੁਰੀ ਝੋਟੀ ਨੂੰ ਥਾਪੀ ਮਾਰ ਕੇ ਦੇਖ। ਹੁਕਮ ਮੰਨ ਕੇ ਥਾਪੀ ਮਾਰੀ ਤਾਂ ਝੋਟੀ ਖਲੋ ਗਈ। ਅਰ ਧਾਰਾਂ ਲਾਹ ਆਈ। ਜਦ ਮਾਹੀ ਨੇ ਝੋਟੀ ਪਸਮੀ ਵੇਖੀ ਤਾਂ ਚੋਣ ਵਾਸਤੇ ਬਰਤਨ ਮੰਗਿਆ, ਤਾਂ ਉਸ ਨੂੰ ਗੰਗਾ ਸਾਗਰ (ਲੋਟਾ) ਦਿਤਾ। ਗੰਗਾ ਸਾਗਰ ਵਿੱਚ ਥਣ ਧੋਣ ਵਾਸਤੇ ਪਾਣੀ ਮੰਗਿਆ, ਤਾਂ ਉਹ ਵਗਦਾ ਵੇਖਿਆ (ਉਸ ਵਿੱਚ 101 ਮੇਰੂ ਛੇਕ ਸਨ) ਹੋਰ ਭਾਂਡਾ ਮੰਗਿਆ ਤਾਂ

ਗੁਰੂ ਜੀ

*ਜਿਥੇ ਹੁਣ ਟਾਹਲੀ ਸਾਹਿਬ ਗੁਰਦੁਆਰਾ ਹੈ।
**ਭਾਈ ਕਾਹਨ ਸਿੰਘ ਜੀ ਨਾਭਾ ਨੂਰਾ ਮਾਹੀ ਲਿਖਦੇ ਹਨ।
***ਏਥੋਂ ਦੀ ਰਵਾਇਤ ਅਨੁਸਾਰ ਅਤੇ ਗਿ: ਗਿਆਨ ਸਿੰਘ ਦੀ ਲਿਖਤ ਅਨੁਸਾਰ।

ਨੇ ਵਗਦਾ ਵੇਖ ਫੁਰਮਾਇਆ, ਸਤਿ ਨਾਮ ਆਖ ਕੇ ਏਸੇ ਵਿੱਚ ਹੀ ਚੋ ਲਿਆ, ਇਹ ਨਹੀਂ ਵਗੇਗਾ। ਤਾਂ ਸਤਿ ਨਾਮ ਆਖ ਮਾਹੀ ਨੇ ਓਸੇ ਵਿੱਚ ਝੋਟੀ ਦਾ ਦੁਧ ਚੋ ਲਿਆ, ਦੁਧ ਸੰਗਤਾਂ ਨੂੰ ਪਿਆਇਆਂ। ਇਹ ਕੌਤਕ ਵੇਖ ਰਾਇ ਕਲ੍ਹਾ ਪੂਰੀ ਸ਼ਰਧਾ ਧਾਰ ਸਿੱਖ ਬਣਿਆ। ਗੁਰੂ ਜੀ ਨੂੰ ਜੱਟ ਪੁਰੇ ਰਹਿਣ ਲਈ ਬੇਨਤੀ ਕੀਤੀ ਤੇ ਸਭ ਰਸਦ ਆਦਿ ਭੇਜ ਸੇਵਾ ਕਰਣ ਲੱਗਾ। ਕਿਸੇ ਨੇ ਰਾਇ ਕਲ੍ਹੇ ਨੂੰ ਕਿਹਾ* ਅਗਰ ਹਕੂਮਤ ਕੋ ਮਾਲੂਮ ਹੋ ਗਿਆ ਕਿ ਤੁਮ ਨੇ ਗੁਰੂ ਜੀ ਕੋ ਪਨਾਹ ਦੀ ਹੈ। ਤੋ ਵਹੁ ਤੁਮੇ ਪੀਸ ਕਰ ਰਖ ਦੇਗੀ। ਕਲਾਂ ਖਾਂ ਨੇ ਗਰਜ਼ ਕੇ ਕਿਹਾ। ਹੋਣੇ ਦੋ, ਸਭ ਕੁਛ। ਜੋ ਹਕੂਮਤ ਇਸ ਫਕੀਰ ਕੋ ਬਾਗ਼ੀ ਕਹਿਤੀ ਹੈ, ਵੁਹ ਖੁਦਾ ਸੇ ਖੁਦ ਬਗ਼ਾਵਤ ਕਰਤੀ ਹੈ। ਖੁਦਾ ਸੇ ਬਗ਼ਾਵਤ ਕਰਣੇ ਵਾਲੇ ਬਹੁਤ ਦੇਰ ਜ਼ਿੰਦਾ ਨਹੀਂ ਰਹਿਤੇ।

ਰਾਏ ਕੱਲ੍ਹਾ ਏਸੇ ਤਰ੍ਹਾਂ ਪ੍ਰੇਮ ਨਾਲ ਸੇਵਾ ਕਰੀ ਜਾਂਦਾ ਰਿਹਾ। ਜਿਉਂ ਜਿਉਂ ਸੇਵਾ ਕਰਦਾ ਤਿਉਂ ਤਿਉਂ ਪ੍ਰੇਮ ਵਧਦਾ ਗਿਆ।

## ਰਾਏ ਕੋਟ

### ਤੁਲਸੀ ਰਾਮ ਰਾਜਪੂਤ

ਇਹ ਮੁਸਲਮਾਨ ਹੋ ਗਿਆ ਸੀ, ਇਸੇ ਨੇ ਸ਼ੇਖ ਚਕ ਵਸਾਇਆ ਸੀ। ਇਸ ਦੇ ਦੋ ਪੁਤਰ ਸਨ (1) ਅਹਿਮਦ (2) ਕਮਾਲ ਦੀਨ ਸੀ। ਅਹਿਮਦ ਨੇ ਰਾਏ ਕੋਟ 1648 ਵਿੱਚ ਸੀ। ਕਮਾਲ ਦੀਨ ਨੇ ਜਗਰਾਉਂ ਵਸਾਇਆ ਸੀ। ਰਾਏ ਕਲ੍ਹਾ ਅਹਿਮਦ ਦਾ ਪੁਤਰ ਸੀ। ਸ਼ਿਜਰਾ ਨਸਬ ਜੋ ਪਤਾ ਲਗ ਸਕਿਆ।




ਰਾਏ ਕੋਟ ਦਾ ਨਕਸ਼ਾ-ਜੋ ਸ: ਕਰਤਾਰ ਸਿੰਘ ਪਿੰਡ ਘਾਲੀਆਂ ਜ਼ਿਲਾ ਲੁਧਿਆਣਾ ਦੇ ਜ਼ਬਾਨੀ ਪਤਾ ਲੱਗਾ ਹੇਠਾਂ ਦਰਜ ਕਰਦੇ ਹਾਂ (ਕਰਤਾ) ਰਾਏ ਕੋਟ ਦੇ ਚਾਰ ਦਰਵਾਜ਼ੇ ਹਨ: (1) ਦਰਵਾਜਾ ਰਾਏ ਕੀ ਤਲਵੰਡੀ (2) ਦਰਵਾਜਾ ਆਨਲੂ (3) ਦਰਵਾਜਾ ਕੁਤਬਾ** (4) ਦਰਵਾਜਾ ਥਾਨਾ।

ਇਥੇ ਇਕ ਪੱਕਾ ਕਿਲਾ ਵੀ ਹੈ, ਵਡਿਆਂ ਤੋਂ ਲੈ ਕੇ ਘਰ ਦੀ ਕਚਹਿਰੀ ਹੈ, ਪਾਕਿਸਤਾਨ ਦੇ ਬਨਣ ਤਕ ਰਹੀ ਹੈ। ਇਹ ਤਹਿਸੀਲ ਜਗਰਾਓਂ ਜ਼ਿਲਾ ਲੁਧਿਆਣਾ ਤੋਂ 27 ਮੀਲ ਹੈ। ਰਾਏ ਕੱਲ੍ਹਾ ਏਥੋਂ ਦਾ ਹੀ ਮਾਲਕ ਸੀ। ਰਾਇ ਨੇ ਬੇਨਤੀ ਕੀਤੀ ਕਿ ਮੈਨੂੰ ਕੋਈ ਟਹਿਲ ਦਸੋ, ਤਾਂ ਗਰੀਬ ਨਿਵਾਜ ਜੀ ਨੇ ਫੁਰਮਾਇਆ। ਕਿ ਕੋਈ ਮੁਹਤਬਰ ਆਦਮੀ ਭੇਜੋ, ਜੋ ਸਰਹੰਦ ਜਾ ਕੇ ਪਤਾ ਲਿਆਵੇ, ਕਿ ਸਾਡਾ ਕੋਈ ਸਿੱਖ ਜਾਂ ਸੰਬੰਧੀ ਫੜ ਕੇ ਵਜੀਦੇ ਨੇ ਬੰਦੀ ਨਾ ਬਨਾਇਆ ਹੋਵੇ। ਤਾਂ ਰਾਇ ਕਲ੍ਹੇ ਨੇ ਮਾਹੀ ਗੁੱਜਰ ਨੂੰ ਹੀ ਭੇਜਣਾ ਪਸੰਦ ਕੀਤਾ। ਰਾਇ ਕਲ੍ਹੇ ਨੇ ਤਾਗੀਦ ਕੀਤੀ, ਕਿ ਓਥੋ ਦੀ ਸਾਰੀ ਤੇ ਪੂਰੀ ਖਬਰ ਲੈ ਕੇ ਛੇਤੀ ਆਵੀਂ ਤਾਂ ਮਾਹੀ ਓਸੇ ਵੇਲੇ ਕਮਰ ਕਸਾ ਕਰਖਿੱਟ ਕਰ ਗਿਆ।

ਦੂਜੇ ਤੀਜੇ ਦਿਨ ਪਿਛੋਂ ਮਾਹੀ ਵਾਹੋ ਦਾਹੀ ਸਤਿਗੁਰ ਜੀ ਦੇ ਕੋਲ ਆ ਸਲਾਮ ਕਰਕੇ ਬੈਠਾ ਤਾਂ ਹਜ਼ੂਰ ਨੇ ਪੁਛਿਆ, ਸੁਣਾ ਭਾਈ ਮਾਹੀ! ਕੀ ਖਬਰ ਲਿਆਇਆ ਹੈਂ? ਅੱਗੋਂ ਮਾਹੀ ਪਾਸੋਂ ਬੋਲਿਆ ਨਾ ਗਿਆ। ਕਲ੍ਹੇ ਆਖਿਆ, ਦਸ ਮਾਹੀ ਕੀ ਖਬਰ ਲਿਆਇਆ ਹੈਂ? ਮਾਹੀ ਦਾ ਗੱਚ ਭਰ ਗਿਆ। ਅੱਖੀਆਂ ਵਿਚੋਂ ਪਰਲ ਪਰਲ ਹੰਝੂ ਵਗ ਪਏ। ਜਿਵੇਂ ਸਾਵਨ ਦਾ ਮੀਂਹ ਟੁਟ ਪੈਂਦਾ ਹੈ। ਜਿਉਂ ਤਿਉਂ ਕਰਕੇ ਭਰ੍ਹਾਈ ਹੋਈ ਅਵਾਜ਼ ਨਾਲ ਬੋਲਿਆ, ਪਾਤਸ਼ਾਹ ਕੀ ਦੱਸਾਂ, ਓਥੇ ਬੜਾ ਕਹਿਰ ਹੋਇਆ!! ਬੜਾ ਅਨਰਥ ਤੇ ਬੜਾ ਜ਼ੁਲਮ ਹੋਇਆ ਹੈ। ਸਰਹੰਦ ਅੰਦਰ ਤਾਂ ਹਾਹਾਕਾਰ ਮੱਚ ਗਿਆ ਹੈ। ਮਾਤਾ ਗੁਜਰੀ ਜੀ ਛੋਟੇ ਸ਼ਾਹਿਜ਼ਾਦੇ ਜ਼ੋਰਾਵਰ ਸਿੰਘ ਤੇ ਫਤਿਹ ਸਿੰਘ (ਛੋਟੇ ਸਾਹਿਬਜ਼ਾਦਿਆਂ ਦੇ ਏਹੋ ਨਾਂ ਹਨ?) ਪੁਛ ਕੇ ਗੰਗੂ ਬ੍ਰਾਹਮਣ ਸਹੇੜੀ*** ਵਾਲੇ ਨੇ ਆਪਣੇ ਪਿੰਡ ਲਿਆਂਦੇ ਸੀ ਧਨ ਦਾ ਲੋਭੀ ਹੋਇਆ, ਫਿਰ ਉਸ ਨੇ ਮੁਰੰਡੇ

---

** 'ਹੇਮ ਕੁੰਡ ਦਾ ਮੁਸਾਫਰ' ਦੇ ਕਰਤਾ ਸ੍ਰੀ ਰਣਬੀਰ (ਦੇ ਅਨੁਸਾਰ) ਸਫਾ 243*

***ਕੁਤਬਾ ਪਿੰਡ ਰਾਏ ਕੋਟ ਤੋਂ ਚਾਰ ਕੋਹ ਦੱਖਣ ਵਲ ਹੈ, ਏਥੇ ਰੰਘੜ ਮੁਸਲਮਾਨ ਵਸਦੇ ਸਨ। ਏਥੋਂ ਦੇ ਰੰਘੜਾਂ ਨੇ ਭੀਲਾ ਤਹਿਸੀਲ ਕਸੂਰ ਵਿੱਚ ਕੁਤਬਾ ਵਸਾਇਆ ਸੀ। ਸਿੱਖ ਮਿਸਲਾਂ ਦੇ ਵੇਲੇ ਕੰਬੋ ਸਿੱਖ ਇਸ ਦੇ ਭਾਈਵਾਲ ਬਣੇ।*

****ਕਈ ਥਾਈਂ ਖੇੜੀ ਪਿੰਡ ਲਿਖਿਆ ਹੈ।*

ਵਾਲੇ ਜਗੀਰਦਾਰਾਂ ਨੂੰ ਕਹਿ ਕੇ ਪਕੜਾ ਦਿਤੇ ਸਨ। ਗੁਨੀ ਖਾਂ ਮਨੀ ਖਾਂ ਨੇ ਇਕ ਰਾਤ ਮੁਰੰਡੇ ਰਖ ਕੇ ਅਗਲੇ ਦਿਨ ਸਰਹੰਦ ਵਜੀਦੇ ਦੀ ਅਦਾਲਤ ਵਿੱਚ ਪੇਸ਼ ਕਰ ਦਿੱਤੇ ਵਜੀਦੇ ਨੇ ਠੰਡੇ ਬੁਰੰਜ ਵਿੱਚ ਕੈਦ ਕਰਨ ਦਾ ਹੁਕਮ ਦਿੱਤਾ। ਤਿੰਨੇ ਠੰਡੇ ਬੁਰਜ ਕੈਦ ਕੀਤੇ ਗਏ।

ਅਗਲੇ ਦਿਨ ਕਚਹਿਰੀ ਲੱਗੀ। ਤਾਂ ਕਚਹਿਰੀ ਵਿੱਚ ਹੋਰ ਅਹਿਲਕਾਰਾਂ ਤੋਂ ਇਲਾਵਾ ਦੀਵਾਨ ਸੁਚਾ ਨੰਦ ਤੇ ਨਵਾਬ ਸ਼ੇਰ ਮੁਹੰਮਦ ਖਾਂ ਮਲੇਰ ਕੋਟਲੀਆ ਵੀ ਸੀ। ਜੋਰਾਵਰ ਸਿੰਘ ਤੇ ਫਤਿਹ ਸਿੰਘ ਨੂੰ ਫਿਰ ਪੇਸ਼ ਕੀਤਾ ਗਿਆ, ਇਸਲਾਮ ਕਬੂਲਨ ਤੇ ਜ਼ੋਰ ਦੇਂਦਿਆਂ ਵਜੀਦ ਖਾਂ ਨੇ ਡਰ ਲਾਲਚ ਸਭ ਕੁਝ ਪੇਸ਼ ਕੀਤਾ ਪਰ ਸਾਹਿਬਜ਼ਾਦਿਆਂ ਨੇ ਸਾਫ ਇਨਕਾਰ ਕਰ ਦਿੱਤਾ। ਵਜ਼ੀਦੇ ਨੇ ਅਗਲੇ ਦਿਨ ਪੇ ਸ਼ ਕਰਨ ਨੂੰ ਕਿਹਾ। ਬੱਚਿਆਂ ਨੂੰ ਠੰਡੇ ਬੁਰਜ ਭੇਜ ਦਿੱਤਾ।

ਜਦ ਦੋਬਾਰਾ ਫਿਰ ਪੇਸ਼ ਕੀਤਾ ਤਾਂ ਨਵਾਬ ਵਜੀਦੇ ਨੇ ਬੱਚਿਆਂ ਨੂੰ ਕਲਮਾਂ ਪੜ੍ਹਨ 'ਤੇ ਜ਼ੋਰ ਪਾਇਆ, ਵਜੀਦ ਖਾਂ ਨੇ ਕਿਹਾ ਬੱਚਿਓ ਕਲਮਾਂ ਪੜ੍ਹ ਲੌਗੇ ਤਾਂ ਬੜੇ ਬੜੇ ਰੁਤਬੇ ਦਿਤੇ ਜਾਣਗੇ। ਸ਼ਾਹੀ ਘਰਾਨਿਆਂ ਵਿੱਚ ਸ਼ਾਦੀਆਂ ਕੀਤੀਆਂ ਜਾਣਗੀਆਂ ਪਰ ਉਨ੍ਹਾਂ ਨੇ (ਜ਼ੋਰਾਵਰ ਸਿੰਘ ਅਤੇ ਫਤਿਹ ਸਿੰਘ) ਨੇ ਜਵਾਬ ਦਿਤਾ। ਸਾਡੇ ਬਾਬੇ ਦਾ ਫੁਰਮਾਨ ਹੈ "ਧਰ ਪਈਏ ਧਰਮ ਨਾ ਛੋਡੀਏ" ਅਸੀਂ ਕਚੀਆਂ ਗੀਟੀਆਂ ਨਹੀਂ ਖੇਡਦੇ। ਨਾ ਸਾਨੂੰ ਰੁਤਬਿਆਂ ਦੀ ਲੋੜ ਹੈ, ਨਾ ਹੀ ਸ਼ਾਦੀਆਂ ਕਰਾਉਣ ਦੀ। ਹਾਂ ਮੌਤ ਲਾੜੀ ਨਾਲ ਵਿਆਹ ਕਰ ਲਵਾਂਗੇ। ਪਰ ਜਬਰ ਦੇ ਅੱਗੇ ਸਿਰ ਨਹੀਂ ਝੁਕਾਂਵਾਂਗੇ । ਸਾਡੇ ਸਬਰ ਦਾ ਬਾਣ ਤੇਰੇ ਰਾਜ ਭਾਗ ਨੂੰ ਨਾਸ਼ ਕਰ ਦੇਵੇਗਾ। ਨਿਸ਼ਾਨਾ ਉਕਨਾ ਨਹੀਂ, ਅਸਾਂ ਝੁਕਨਾ ਨਹੀਂ। ਤੇਰੀ ਮਾਇਆ ਤੇ ਅਸਾਂ ਥੁਕਨਾ ਨਹੀਂ। ਬਸ ਹੁਣ ਅਖੀਰ ਹੈ ਸਾਨੂੰ ਫਿਰ ਇਹ ਗੱਲ ਨਾ ਆਖ ਕਿ 'ਕਲਮਾਂ ਪੜ੍ਹਕੇ ਮੁਸਲਮਾਨ ਹੋ ਜਾਓ।'

ਜਵਾਬ ਸੁਣਦਿਆਂ ਨਵਾਬ ਲੋਹਾ ਲਾਖਾ ਹੋ ਗਿਆ। ਕਿ ਮਲੇਰੀ ਨਵਾਬ ਨੂੰ ਕਹਿਣ ਲੱਗਾ, ਇਨ੍ਹਾਂ ਦੇ ਬਾਪ ਨੇ ਤੇਰੇ ਭਰਾ ਨੂੰ ਚਮਕੌਰ 'ਚ ਕਤਲ ਕੀਤਾ ਸੀ। ਮੈਂ ਇਹ ਤੇਰੇ ਹੱਥ ਦੇਂਦਾ ਹਾਂ। ਇਨ੍ਹਾਂ ਨੂੰ ਕਤਲ ਕਰ ਕੇ ਆਪਣੇ ਭਰਾ ਦਾ ਵੈਰ ਲੈ ਲੌਂ।

ਨਵਾਬ ਸ਼ੇਰ ਮੁਹੰਮਦ ਨੇ ਨਾਂਹ ਕਰ ਦਿਤੀ ਕਿ ਕਿਹਾ ਕਿ ਮੈਂ ਸੀਰ ਖੋਰਾਂ ਦੀ ਹਤਿਆ ਕਿਉਂ ਕਰਾਂ, ਉਸ ਨੇ ਇਹ ਵੀ ਕਿਹਾ ਕਿ ਬੱਚਿਆਂ ਨੂੰ ਮਾਰਨਾ ਕੋਈ ਬਹਾਦਰੀ ਨਹੀਂ। ਨਾ ਹੀ ਤੁਹਾਨੂੰ ਇਸ ਤਰ੍ਹਾਂ ਕਰਨਾ ਚਾਹੀਦਾ ਹੈ। ਇਹ ਕਹਿ ਕੇ ਇਜਲਾਸ ਵਿਚੋਂ ਉਠ ਕੇ ਚਲਾ ਗਿਆ। ਕੋਲੋਂ ਸੁਚਾ ਨੰਦ ਨੇ ਕਿਹਾ, ਕਿ ਸੂਲਾਂ ਜੰਮਦੀਆਂ ਤਿਖੀਆਂ ਹੁੰਦੀਆਂ ਹਨ। ਏਨ੍ਹਾਂ ਨੂੰ ਏਸੇ ਵੇਲੇ ਮੁਕਾਨਾਂ ਚਾਹੀਦਾ ਹੈ। ਇਹ ਸੁਣਦਿਆਂ ਹੀ ਨਵਾਬ ਆਪੇ ਤੋਂ ਬਾਹਰ ਹੋ ਗਿਆ।

ਨਵਾਬ ਵਜ਼ੀਦ ਖਾਂ ਨੇ ਸਾਹਿਜ਼ਾਦਿਆਂ ਨੂੰ ਨੀਹਾਂ ਵਿੱਚ ਚਿਣਕੇ ਕਤਲ ਕਰਨ ਦਾ ਹੁਕਮ ਦਿੱਤਾ। ਤਤਕਾਲ ਨੀਹਾਂ ਚਿਣੀਆਂ ਗਈਆਂ। ਬੱਚਿਆਂ ਦੇ ਮੋਢੇ ਮੋਢੇ ਕੰਧ ਹੋ ਗਈ। ਕਾਜੀ ਖਲਾ ਕਹਿ ਰਿਹਾ ਸੀ, ਹੁਣ ਵੀ ਮੰਨ ਜਾਓ, ਹੁਣ ਵੀ ਮੰਨ ਜਾਓ, ਮੈਂ ਛੁੜਾ ਦਿਆਂਗਾ। ਨਾ ਮੰਨਣ ਤੇ ਆਖਰ ਜੱਲਾਦ ਦੇ ਦੋ ਵਾਰਾਂ ਨੇ ਬੱਚੇ ਕਤਲ ਕਰ ਦਿੱਤੇ। ਇਹ ਖਬਰ ਜਦ ਮਾਤਾ ਜੀ ਨੂੰ ਠੰਡੇ ਬੁਰਜ ਮਿਲੀ, ਇਕ ਪੋਹ ਦੇ ਦਿਨ, ਸਿਆਲ ਦੀ ਠੰਡ ਵਿੱਚ ਠੰਡੇ ਬੁਰਜ ਵਿੱਚ ਰਹਿਦਿਆਂ ਖੂਨ ਠੰਡਾ ਹੋ ਜੰਮ ਰਿਹਾ* ਸੀ। ਏਸ ਖਬਰ ਨੇ ਬਾਕੀ ਰਹਿੰਦੀ ਕਬਰ ਪੂਰੀ ਕਰ ਦਿੱਤੀ। ਖੂਨ ਅਸਲੋਂ ਜੰਮ ਗਿਆ, ਦਿਲ ਖਲੋ ਗਿਆ ਤੇ ਮਾਤਾ ਜੀ ਵੀ ਸਦਾ ਦੀ ਨੀਂਦੇ ਸੌਂ ਗਈ।

ਕਲਗੀਧਰ ਪਾਤਸ਼ਾਹ ਮਾਹੀ ਪਾਸੋਂ ਸਾਰੇ ਸਮਾਚਾਰ ਧਿਆਨ ਨਾਲ ਸੁਣ ਰਹੇ ਸਨ, ਆਪ ਜੀ ਦੇ ਹੱਥ ਵਿੱਚ ਛੋਟੀ ਕਿਰਪਾਨ ਸੀ। ਉਸ ਨਾਲ ਕਾਹੀਂ ਦੇ ਬੁੱਚਤ ਨੂੰ ਖੋਤਰ ਰਹੇ ਸਨ। ਓਦਰੋ ਮਾਹੀ ਨੇ ਚੁਪ ਵੱਟੀ, ਹਜ਼ੂਰ ਨੇ ਕਾਂਹ ਪੁੱਟੀ, ਮੂੰਹੋਂ ਗੱਲ ਹੁਟੀ, ਔਹ ਜ਼ੁਲਮ ਰਾਜ ਪੁਟਿਆ ਗਿਆ।

ਅਗਲੇ ਦਿਨ ਸਰਬੰਸ ਦਾਨੀ ਪਾਤਸ਼ਾਹ ਰਾਏ ਕੋਟ ਤੋਂ ਟੁਰਨ ਲੱਗੇ। ਤਾਂ ਰਾਏ ਕਲ੍ਹੇ ਨੇ ਕੋਈ ਨਿਸ਼ਾਨੀ ਦੀ ਮੰਗ ਕੀਤੀ। ਤਾ ਕਿ ਆਪ ਜੀ ਦੀ ਯਾਦ ਬਨੀ ਰਹੇ। ਹਜ਼ੂਰ ਨੇ ਦੋ ਧਾਰੀ ਕਿਰਪਾਨ ਤੇ ਓਹ (ਲੋਟਾ) ਗੰਗਾ ਸਾਗਰ ਦੇ ਕੇ ਕਿਹਾ ਕਿ "ਜਦ ਤਕ ਇਸ ਦੀ ਸੇਵਾ ਕਰੋਗੇ ਤਾਂ ਤੁਹਾਡੀ ਰਾਖੀ ਕਰੇਗੀ, ਜਦੋਂ ਇਸ ਦੇ ਮਾਨ ਵਿੱਚ ਫਰਕ ਪਏਗਾ, ਤਦੋਂ ਇਹ ਜਾਣ ਲੇਵਾ ਹੋਏਗੀ।"

ਇਤਿਹਾਸ ਵਿੱਚ ਲਿਖਿਆ** ਹੈ ਕਿ ਰਾਇ ਕਲ੍ਹੇ ਤੇ

---

** ਏਥੇ ਕਈ ਇਤਿਹਾਸਕਾਰਾਂ ਨੇ ਗੁਲਤ ਬਿਆਲੀ ਕੀਤੀ ਤੇ ਬੁਰਜ ਤੋਂ ਡਿੱਗ ਕੇ ਮਰੇ ਲਿਖਿਆ ਹੈ।*

*** ਤਵਾਰੀਖ ਗੁਰੂ ਖਾਲਸਾ*

ਉਸ ਦੇ ਪੁੱਤਰ ਇਸ ਦੀ ਪੂਜਾ ਕਰਦੇ ਰਹੇ ਤਾਂ ਉਨ੍ਹਾਂ ਨੂੰ ਕੋਈ ਦੁਖ ਜਾਂ ਤਕਲੀਫ ਨਹੀਂ ਆਈ। ਪਰ ਜਦ ਰਾਏ ਕਲ੍ਹੇ ਦੇ ਪੋਤਰੇ ਨੇ ਪੂਜਾ ਤਾਂ ਕਿਤੇ ਰਹੀ ਸਾਧਾਰਨ ਤਲਵਾਰ ਸਮਝ ਕੇ ਆਪਣੇ ਗਲ ਪਾਈ ਅਤੇ ਪਹਿਲੇ ਦਿਨ ਹੀ ਸ਼ਿਕਾਰ ਗਿਆ। ਹਰਨ ਤੇ ਓਸੇ ਤਲਵਾਰ ਨਾਲ ਵਾਰ ਕੀਤਾ ਜਿਸ ਤੋਂ ਘੋੜਾ ਤ੍ਰਬਕ ਗਿਆ ਤੇ ਓਹ ਵਾਰ ਖਾਲੀ ਨਾ ਗਿਆ ਬਜਾਏ ਹਰਨ ਦੇ ਲਗਣ ਦੇ, ਓਹ ਅਲਯਾਸ ਦੇ ਪੱਟ ਨੂੰ ਚੀਰ ਗਈ। ਓਸੇ ਜ਼ਖਮ ਨਾਲ ਓਹ (ਬੇ ਔਲਾਦਾ) ਦੁਨੀਆਂ ਤੋਂ ਕੂਚ ਕਰ ਗਿਆ। ਅਲਯਾਸ ਦੇ ਪਿਛੋਂ ਕੁਝ ਇਲਾਕਾ ਗਰੇਵਾਲੀਏ ਸਰਦਾਰਾਂ ਨੇ ਮਲ ਲਿਆ। ਕੁੱਝ ਇਲਾਕਾ ਡਲੇ ਵਾਲੀਏ ਸ. ਤਾਰਾ ਸਿੰਘ ਗੈਬੇ ਨੇ ਮਲ ਲਿਆ ਸੀ। 1864 ਈ: ਵਿੱਚ ਮਹਾਰਾਜਾ ਰਣਜੀਤ ਸਿੰਘ ਪੰਜ ਪਿੰਡ ਦੀ ਗੈਬੇ ਦੀ ਰਾਣੀ ਨੂੰ ਦੇ ਕੇ ਬਾਕੀ ਆਪਣੇ ਰਾਜ ਵਿੱਚ ਮਿਲਾ ਲਿਆ ਸੀ। ਰਾਏ ਕਲ੍ਹੇ ਦੀ ਬਰਾਦਰੀ ਵੱਸਦੀ ਰਹੀ। ਆਖਰ 1947 ਈ: ਵਿੱਚ ਸਾਰੇ ਹੀ ਪਾਕਿਸਤਾਨ ਚਲੇ ਗਏ ਸਨ।

## ਮਲੇਰ ਕੋਟਲੇ ਦਾ ਸੰਖੇਪ ਇਤਿਹਾਸ

*ਭਾਈ ਕਾਹਨ ਸਿੰਘ ਦੇ ਸ਼ਬਦਾਂ ਵਿੱਚ*

ਮਲੇਰ ਕੋਟਲਾ-ਨਾਭੇ ਤੋਂ 12 ਕੋਹ ਉਤਰ ਪੱਛਮ ਇਕ ਰਿਆਸਤ ਜਿਸ ਦਾ ਵਡੇਰਾ ਸ਼ੇਖ ਸਦਰੁੱਦੀਨ ਸ਼ੇਰਵਾਨੀ ਅਫਗਾਨ (ਪਠਾਨ) ਸੀ। ਇਸ ਦੀ ਸ਼ਾਦੀ ਸੁਲਤਾਨ ਬਹਲੋਲ ਲੋਧੀ ਦੀ ਪੁਤਰੀ ਨਾਲ ਹੋਈ, ਜਿਸ ਕਰਕੇ ਬਹੁਤ ਧਨ ਅਤੇ 68 ਪਿੰਡ ਦਾਜ ਵਿੱਚ ਮਿਲੇ। ਰਾਜਪੂਤ ਮਹਲੇਰ ਸਿੰਘ ਦਾ ਵਸਾਇਆ ਗ੍ਰਾਮ ਮਹਲੇਰ, ਜੋ ਬਰਬਾਦ ਹੋ ਚੁੱਕਾ ਸੀ, ਮਲੇਰ ਨਾਮ ਤੇ ਨਵੇਂ ਸਿਰੇ ਆਬਾਦ ਕੀਤਾ ਗਿਆ। ਅਰ ਸੰਨ 1657 ਈ: ਵਿੱਚ ਨਵਾਬ ਬਜੀਦ ਖਾਨ ਨੇ ਕੋਟਲਾ ਨਾਮ ਦੀ ਆਬਾਦੀ ਬਣਾਈ, ਦੋ ਨਾਮ ਮਿਲਕੇ "ਮਲੇਰ ਕੋਟਲਾ" ਸੰਗਯਾ ਪ੍ਰਸਿੱਧ ਹੋਈ, ਹੁਣ ਇਹ ਰਿਆਸਤ ਪੰਜਾਬ ਵਿੱਚ ਦਸਵੇਂ ਦਰਜੇ ਤੇ ਹੈ। ਇਸ ਦਾ ਰਕਬਾ 167 ਵਰਗ ਮੀਲ, ਆਬਾਦੀ 80322 ਹੈ। ਰਿਆਸਤ ਦਾ ਨੀਤਿ ਸੰਬੰਧ 1 ਨਵੰਬਰ 1921 ਤੋਂ ਏ.ਜੀ.ਜੀ. ਪੰਜਾਬ ਸਟੇਟਸ ਨਾਲ ਹੈ। ਇਸ ਵੇਲੇ ਗੱਦੀ ਤੇ ਕਰਨੈਲ ਹਿਜ਼ ਹਾਈਨੈਸ ਨਵਾਬ ਸਰ ਮੁਹੰਮਦ ਖਾਂ ਨੇ ਸਰਹੰਦ ਵਿੱਚ ਕਲਗੀਧਰ ਦੇ ਛੋਟੇ ਸਾਹਿਬਜ਼ਾਦਿਆਂ ਦੇ ਮਾਰਨ ਦਾ ਹੁਕਮ ਸੁਣ ਕੇ ਆਹ ਦਾ ਨਾਹਰਾ ਮਾਰਿਆ ਸੀ ਅਰ ਸੂਬੇ ਨੂੰ ਆਖਿਆ ਸੀ ਕਿ ਇਨ੍ਹਾਂ ਸ਼ੀਰ ਖੋਰਾਂ ਬੱਚਿਆਂ ਦਾ ਕੀ ਦੋਸ਼ ਹੈ। ਇਸ ਲਈ ਸਿੱਖ ਇਸ ਰਿਆਸਤ ਨੂੰ ਸਨਮਾਨ ਨਾਲ ਦੇਖਦੇ ਹਨ। ਗੁਰ ਪ੍ਰਤਾਪ ਸੂਰਜ ਵਿੱਚ ਭੀ ਲਿਖਿਆ ਹੈ ਕਿ ਦਸਮ ਗੁਰੂ ਜੀ ਨੇ ਫੁਰਮਾਇਆ, "ਇਕ ਮਲੇਰੀਅਨ ਕੀ ਜੜ ਹਰੀ" (ਮਹਾਨ ਕੋਸ਼ ਸਫਾ 717)

ਅੰਗਰੇਜ਼ ਹਕੂਮਤ ਦੇ ਸਮੇਂ ਨਵਾਬ ਸਾਹਿਬ ਮਲੇਰ ਕੋਟਲਾ ਨੂੰ ਹੇਠ ਲਿਖੇ ਸ਼ਬਦਾਂ ਨਾਲ ਸਬੰਧਨ ਕਰਕੇ ਚਿੱਠੀਆਂ ਲਿਖੀਆਂ ਜਾਂਦੀਆਂ ਸਨ।

ਨਵਾਬ ਰਹਿਮਤ ਅਲੀ ਖਾਂ, ਨਵਾਬ ਸਾਹਿਬ ਮਿਹਰਬਾਨ ਦੋਸਤਾਨ ਨਵਾਬ ਬਹਾਦਰ ਰਈਸ ਮਲੇਰ ਕੋਟਲਾ ਸਲਾਮਤ (ਕਦੀ ਕਦੀ ਜਾਣ ਬੁਝ ਕੇ ਜਾਂ ਗਲਤੀ ਨਾਲ) ਮਸ਼ਫਕਹਮ ਹਮ ਰਹਿਮਤ ਅਲੀ ਖਾਂ ਸਾਹਿਬ ਮਿਹਰਬਾਨ ਦੋਸਤਾਨ ਸਲਾਮਤ ਜਾਂ ਖਾਨ ਸਾਹਿਬ ਮਿਹਰਬਾਨ ਲਿਖਿਆ ਜਾਂਦਾ ਸੀ। ('ਪੰਜਾਬ ਦੀ ਸੈਰ' ਵਿਚੋਂ)

ਚਲਦਾ

**ਬਾਕੀ ਸਫਾ 29 ਦਾ ਬਾਕੀ**

**ਜਗਤ ਸਿੰਘ ਜੱਗਾ, ਬਲਵੰਤ ਸਿੰਘ ਮੁਸਾਫਿਰ, ਸਿਕੰਦਰ ਰਾਮਪੁਰੀ, ਧਿਆਨ ਸਿੰਘ ਕਾਹਲੋਂ, ਸੁਰਿੰਦਰ ਭੋਗਲ, ਅਮਨ ਐਡਵੋਕੇਟ ਅਤੇ ਮੁਲਾਜ਼ਮ ਆਗੂ ਗੁਰਮੇਲ ਸਿੰਘ ਸਿੱਧੂ ਆਦਿ ਨੇ ਵੀ ਸਮਾਰੋਹ ਵਿੱਚ ਸ਼ਮੂਲੀਅਤ ਕਰਕੇ ਸਮਾਗਮ ਦੀਆਂ ਰੌਣਕਾਂ ਵਿੱਚ ਖੂਬ ਵਾਧਾ ਕੀਤਾ। ਅੰਤ ਵਿੱਚ ਪ੍ਰਿੰ: ਨਸੀਬ ਸਿੰਘ ਸੇਵਕ, ਪ੍ਰਧਾਨ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਅਤੇ ਮੁੱਖ ਸੰਪਾਦਕ, ਭਾਈ ਦਿੱਤ ਸਿੰਘ ਪੱਤ੍ਰਿਕਾ ਨੇ ਆਏ ਮਹਿਮਾਨਾਂ ਦਾ ਤਹਿ ਦਿਲੋਂ ਧੰਨਵਾਦ ਕੀਤਾ। ਉਨ੍ਹਾਂ ਨੇ ਦੱਸਿਆ ਕਿ 'ਕਲਮ ਪੁਕਾਰੇ ਸੱਚੋ-ਸੱਚ' ਸਾਂਝਾ ਕਾਵਿ-ਸੰਗ੍ਰਹਿ ਕੌਮ ਦੇ ਮਹਾਨ ਵਿਦਾਵਨ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਨੂੰ ਸਮਰਪਿਤ ਹੈ।**

**ਸਮੁੱਚੇ ਸਮਾਗਮ ਦੌਰਾਨ ਸਟੇਜ-ਸੰਚਾਲਕ ਦੀ ਜ਼ਿੰਮੇਵਾਰੀ ਕਲਮ ਤੇ ਅਵਾਜ਼ ਦੇ ਧਨੀ ਗੁਰਦਰਸ਼ਨ ਸਿੰਘ ਮਾਵੀ ਅਤੇ ਅਵਤਾਰ ਸਿੰਘ ਮਹਿਤਪੁਰੀ ਨੇ ਬਹੁਤ ਹੀ ਪ੍ਰਭਾਵਸ਼ਾਲੀ ਅਤੇ ਸੁਚੱਜੇ ਢੰਗ ਨਾਲ ਨਿਭਾਉਂਦਿਆਂ ਇਸ ਸਮਾਰੋਹ ਨੂੰ ਆਕਰਸ਼ਕ ਬਣਾਈ ਰੱਖਿਆ। ਤਜ਼ਰਬੇਕਾਰ ਪ੍ਰਬੰਧਕਾਂ ਦੀ ਮਿਹਨਤ ਸਦਕਾ ਸਮਾਰੋਹ ਸਫਲਤਾ ਦੀਆਂ ਸਿਖਰਾਂ ਨੂੰ ਛੋਹ ਗਿਆ, ਜਿਸ ਦੇ ਲਈ ਪ੍ਰਬੰਧਕ ਵਧਾਈ ਦੇ ਹੱਕਦਾਰ ਹਨ।**

98764-28641

# ਸਿੱਖ ਦਾ ਧੁਰਾ ਕੇਵਲ ਗੁਰੂ ਗ੍ਰੰਥ ਸਾਹਿਬ- ਪੁਸਤਕ ਰਿਵੀਊ

*ਜਸਪਾਲ ਸਿੰਘ ਕੰਵਲ*

**'ਸਿੱਖ ਦਾ ਧੁਰਾ ਕੇਵਲ ਗੁਰੂ ਗ੍ਰੰਥ ਸਾਹਿਬ'** ਕਿਤਾਬਚਾ (ਪੰਜਾਬੀ ਵਿੱਚ) ਦੇ ਲੇਖਕ ਡਾਕਟਰ ਦਲਜੀਤ ਸਿੰਘ ਜੀ, (ਨਿਆਮਤਪੁਰ, ਆਸਨਸੋਲ, ਬੰਗਾਲ) ਤੋਂ ਸਾਡੇ ਵਿਚਕਾਰ ਹਨ। ਇਹ ਪੁਸਤਕ ਅੱਜ, ਮਿਤੀ 19 ਅਕਤੂਬਰ, 2013 ਦਿਨ ਸ਼ਨੀਵਾਰ ਨੂੰ ਸਾਹਿਤ ਵਿਗਿਆਨ ਕੇਂਦਰ ਤੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੋਸਾਇਟੀ (ਰਜਿ:) ਚੰਡੀਗੜ੍ਹ ਦੁਆਰਾ ਰਾਮਗੜ੍ਹੀਆ ਭਵਨ ਸੈਕਟਰ 27, ਚੰਡੀਗੜ੍ਹ ਵਿਖੇ ਲੋਕ ਅਰਪਣ ਕੀਤੀ ਜਾ ਰਹੀ ਹੈ। ਮੈਂ ਇਸ ਪੁਸਤਕ ਦੇ ਵਿਸ਼ੇ, ਵਿਲੱਖਣਤਾ ਅਤੇ ਮੰਤਵ ਬਾਰੇ ਕੁੱਝ ਚਾਨਣਾ ਪਾ ਰਿਹਾ ਹਾਂ।

ਡਾਕਟਰ ਸਾਹਿਬ ਨੇ ਗੁਰਬਾਣੀ ਦੀ ਸਿਖਿਆ ਛੋਟੀ ਉਮਰ ਵਿੱਚ ਹੀ ਮਾਤਾ ਜੀ ਮਹਿੰਦਰ ਕੌਰ ਦੀ ਨਿੱਘੀ ਗੋਦ ਵਿੱਚ ਬਹਿ ਕੇ ਪ੍ਰਾਪਤ ਕੀਤੀ। ਸਕੂਲ ਦੀ ਪੜ੍ਹਾਈ ਦੇ ਨਾਲ-ਨਾਲ ਪੰਜਾਬੀ ਭਾਸ਼ਾ ਅਤੇ ਨਿਤਨੇਮ ਕੰਠ ਕੀਤਾ। ਉਨ੍ਹਾਂ ਨੂੰ ਧਰਮ ਬਾਰੇ ਜ਼ਿਆਦਾ ਕੁੱਝ ਸਿੱਖਣ ਦੀ ਚੇਟਕ ਗੁਰਮਤਿ ਦੇ ਰਸਾਲਿਆਂ ਅਤੇ ਪੰਜਾਬੀ ਅਖ਼ਬਾਰ 'ਜਥੇਦਾਰ' ਤੋਂ ਲੱਗੀ। ਪ੍ਰੋ. ਮਨਿੰਦਰ ਸਿੰਘ ਜੋ ਸਥਾਨਿਕ ਗੁਰੂ ਨਾਨਕ ਕਾਲਜ ਵਿੱਚ ਪੜ੍ਹਾਉਂਦੇ ਸਨ ਨੇ ਡਾਕਟਰ ਸਾਹਿਬ ਦੇ ਜੀਵਨ 'ਤੇ ਬਹੁਤ ਪ੍ਰਭਾਵ ਪਾਇਆ ਅਤੇ ਉਨ੍ਹਾਂ ਕੋਲੋਂ ਬਹੁਤ ਕੁੱਝ ਸਿਖਿਆ।

ਡਾ. ਸਾਹਿਬ ਨੇ 18 ਸਾਲ ਦੀ ਉਮਰ ਵਿੱਚ ਹਿੰਦੀ ਕਿਤਾਬਚਾ **'ਸੰਤ ਸਿਪਾਹੀ'**, ਫਿਰ **'ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਏਕ ਜਿਉਤੀ ਏਕ ਜਵਾਲਾ'** ਲਿਖ ਅਤੇ ਛਪਵਾ ਕੇ ਵੰਡਿਆ। ਆਪ ਜੀ ਦਾ ਲਿਖਿਆ ਲੇਖ **'ਸਿਖ ਇੱਕ ਵਖਰੀ ਕੌਮ'** ਸਵ: ਸ. ਨਰੈਣ ਸਿੰਘ ਜੀ, ਸਕੱਤਰ ਗੁਰੂ ਨਾਨਕ ਮਿਸ਼ਨ, ਪਟਿਆਲਾ ਨੇ ਟ੍ਰੈਕਟ ਦੇ ਰੂਪ ਵਿੱਚ ਛਾਪਿਆ। ਗੁਰੂ ਗ੍ਰੰਥ ਸਾਹਿਬ ਜੀ ਦੇ ਤਿੰਨ ਸੌ ਸਾਲਾਂ ਗੁਰਤਾਗੱਦੀ ਦੇ ਸੰਬੰਧ ਵਿੱਚ ਕਿਤਾਬਚਾ (ਹਿੰਦੀ) **'ਏਕਤਾ ਕੇ ਪ੍ਰਤੀਕ ਗੁਰੂ ਗ੍ਰੰਥ ਸਾਹਿਬ'** ਛਪਵਾ ਕੇ ਵੰਡੀ। ਹਾਲ ਹੀ ਵਿੱਚ ਉਨ੍ਹਾਂ ਨੇ ਪੰਜਾਬੀ ਪੁਸਤਕ **'ਪੰਜਾਬੀਓ ਆਓ! ਸੱਚੇ ਸੁੱਚੇ ਸਿੱਖ ਬਣੀਏ'** ਲਿਖੀ ਤੇ ਛਪਵਾ ਕੇ ਵੰਡੀ ਹੈ।

ਡਾ. ਦਲਜੀਤ ਸਿੰਘ ਜੀ ਨੇ **'ਸਿੱਖ ਦਾ ਧੁਰਾ ਕੇਵਲ ਗੁਰੂ ਗ੍ਰੰਥ ਸਾਹਿਬ'** ਪੁਸਤਕ ਨੂੰ ਮਾਨਵ-ਸੇਵਾ ਦੀ ਝੋਲੀ ਵਿੱਚ ਪਾ ਕੇ **'ਗਾਗਰ ਵਿੱਚ ਸਾਗਰ'** ਬੰਦ ਕੀਤਾ ਹੈ। ਹਾਲਾਂ ਕਿ ਇਸ ਤੋਂ ਪਹਿਲਾਂ ਵੀ ਕਿੰਨੇ ਹੀ ਵਿਦਵਾਨਾਂ ਨੇ ਇਨ੍ਹਾਂ ਵਿਸ਼ਿਆਂ 'ਤੇ ਗੁਰਸਿੱਖਾਂ ਨੂੰ ਸੇਧ ਦੇਣ ਲਈ ਯਤਨ ਕੀਤੇ ਹਨ, ਪਰ ਡਾਕਟਰ ਸਾਹਿਬ ਨੇ ਸਿੱਖ, ਸਿੱਖੀ ਅਤੇ ਸਿੱਖ ਕੌਮ ਲਈ ਅਤਿਅੰਤ ਸ਼ਲਾਘਾਯੋਗ ਕਾਰਜ ਕੀਤਾ ਹੈ।

ਇੱਥੇ ਮੈਨੂੰ ਪੰਥ ਦੇ ਮਹਾਨ ਵਿਦਵਾਨ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ ਯਾਦ ਆਉਣੀ ਸੁਭਾਵਕ ਹੈ, ਜੋ ਕਿ ਸਿੰਘ ਸਭਾ ਲਹਿਰ ਦੇ ਮੋਢੀ, ਖਾਲਸਾ ਕਾਲਜ, ਅੰਮ੍ਰਿਤਸਰ ਦੇ ਮੋਢੀ ਸੰਸਥਾਪਕ ਅਤੇ ਖਾਲਸਾ ਅਖਬਾਰ, ਲਾਹੌਰ ਦੇ ਆਖਰੀ ਦਮ ਤੱਕ ਸੰਪਾਦਕ ਰਹੇ। ਉਨ੍ਹਾਂ ਨੇ ਖਾਲਸਾ ਅਖਬਾਰ ਦੀ ਸੰਪਾਦਕੀ ਲੇਖਾਂ ਦੁਆਰਾ ਖਾਲਸਾ ਕੌਮ ਵਿੱਚ ਪੁਨਰ ਜਾਗ੍ਰਿਤੀ ਲਿਆਉਣ ਲਈ ਜੋ ਵਾਤਾਵਰਣ ਪੈਦਾ ਕੀਤਾ ਅਤੇ ਭੂਮਿਕਾ ਨਿਭਾਈ, ਉਹ ਸਿੱਖ ਕੌਮ ਲਈ ਬਹੁਤ ਹੀ ਸਿਹਤਵਰਧਕ ਸੀ। ਇਕ ਸਦੀ ਤੋਂ ਵੀ ਵਧ ਸਮਾਂ ਬੀਤ ਜਾਣ ਦੇ ਬਾਵਜੂਦ ਉਨ੍ਹਾਂ ਦੇ ਲੇਖਾਂ ਤੇ ਵਿਚਾਰਾਂ ਦੀ ਰੰਗਤ ਫਿੱਕੀ ਨਹੀਂ ਪਈ।

**ਡਾ. ਇੰਦਰਜੀਤ ਸਿੰਘ ਗੋਗੋਆਣੀ ਨੇ ਖਾਲਸਾ ਅਖਬਾਰ ਲਾਹੌਰ ਵਿੱਚੋਂ 152 ਚੋਣਵੇਂ ਸੰਪਾਦਕੀ ਲੇਖਾਂ ਦਾ ਸੰਗ੍ਰਹਿ 'ਗਿਆਨੀ ਦਿੱਤ ਸਿੰਘ ਤੇ ਸਿੱਖ ਮਸਲੇ' ਨਾਂ ਹੇਠ ਪੁਸਤਕ ਸੰਪਾਦਨ ਕੀਤੀ ਹੈ ਜੋ ਸੋਨੇ ਤੇ ਸੁਹਾਗਾ ਸਾਬਤ ਹੋਏਗੀ ਤੇ ਸਿੱਖ ਸਾਹਿਤ, ਪਾਠਕ, ਵਿਦਵਾਨਾਂ, ਕਥਾ ਵਾਚਕਾਂ ਆਦਿ ਲਈ ਲਾਹੇਵੰਦ ਸਿੱਧ ਹੋਵੇਗੀ।**

ਇਸੇ ਹੀ ਤਰਜ਼ 'ਤੇ ਡਾ. ਦਲਜੀਤ ਸਿੰਘ ਜੀ ਨੇ ਹਥਲੀ ਪੁਸਤਕ 'ਸਿੱਖ ਦਾ ਧੁਰਾ, ਕੇਵਲ ਗੁਰੂ ਗ੍ਰੰਥ ਸਾਹਿਬ' ਦੀ ਰਚਨਾ ਕੀਤੀ ਜਾਪਦੀ ਹੈ।

ਡਾ. ਸਾਹਿਬ ਨੇ ਸਿਖਿਆ ਦਾਇਕ ਕਹਾਣੀਆਂ, ਇਤਿਹਾਸਕ ਹਵਾਲੇ ਤੇ ਗੁਰਬਾਣੀ ਦੀਆਂ ਟੂਕਾਂ ਦੇ ਕੇ ਅਮੀਰ ਸਾਹਿਤ ਦੇ ਤਿੰਨੇ ਗੁਣ - ਸਤਿਅਮ ਸ਼ਿਵਮ ਸੁੰਦਰਮ ਦਾ ਬਾ-ਕਮਾਲ ਸੁਮੇਲ ਪੈਦਾ ਕੀਤਾ ਹੈ।

ਇਸ ਮਿੰਨੀ ਪੁਸਤਕ ਦਾ ਮੁੱਖ ਮੰਤਵ ਜੰਤਰ-ਮੰਤਰ-ਤੰਤਰ, ਵਹਿਮ-ਭਰਮ, ਪਾਖੰਡ, ਬਾਬਾਵਾਦ, ਡੇਰਾਵਾਦ, ਗੁਰੂਡੰਮ ਦੇ ਕੋਝੇ ਜਾਲ ਤੋਂ ਸਿੱਖ ਕੌਮ ਨੂੰ ਸੁਚੇਤ ਕਰਨਾ ਹੈ। ਉਨ੍ਹਾਂ ਦਾ ਮੰਤਵ ਇਹ ਵੀ ਹੈ ਕਿ ਜ਼ਿਆਦਾ ਤੋਂ ਜ਼ਿਆਦਾ ਨਹੀਂ ਬਲਕਿ ਸਭ ਸਿੱਖ ਸੰਗਤ ਕੁਰੀਤੀਆਂ, ਬ੍ਰਾਹਮਵਾਦੀ ਚਾਲਾਂ, ਭਗਵੀਂ ਕੋਝੀਆਂ ਚਾਲਾਂ ਨੂੰ ਤਿਲਾਂਜਲੀ ਦੇ ਕੇ ਗੁਰੂ ਦੇ ਲੜ ਲਗਣ, ਗੁਰਮਤਿ ਦਾ ਪ੍ਰਚਾਰ ਹੋਵੇ, ਪਤਿਤਪੁਣੇ 'ਚੋਂ ਅਜੋਕੀ ਨੌਜਵਾਨ ਪੀੜ੍ਹੀ ਬਾਹਰ ਆਵੇ।

ਡਾ. ਸਾਹਿਬ ਆਪਣੇ ਲੇਖ '**ਸਿਮਰਨ ਕੀ ਹੈ?**' ਵਿੱਚ ਦੱਸਦੇ ਹਨ: ਪ੍ਰਭੂ ਦੇ ਸਿਮਰੈਨ ਨਾਲ ਸਿੱਖ ਹਮੇਸ਼ਾਂ ਚੜ੍ਹਦੀਆਂ ਕਲਾਂ ਅਤੇ ਵਿਗਾਸ ਵਿੱਚ ਰਹਿੰਦਾ ਹੈ ਅਤੇ ਪ੍ਰਭੂ ਦੇ ਹੁਕਮ ਵਿੱਚ ਚਲਣ ਦੀ ਜਾਚ ਸਿਮਰਨ ਨਾਲ ਮਿਲਦੀ ਹੈ। '**ਪ੍ਰਭ ਕਾ ਸਿਮਰਨ ਸਭ ਤੇ ਊਚਾ, ਪ੍ਰਭ ਕਾ ਸਿਮਰਨ ਮੂਚ ਤੇ ਮੂਚਾ'; ਸਾਸ ਸਾਸ ਸਿਮਰੋ ਗੋਬਿੰਦ, ਮਨ ਅੰਤਰਿ ਕੀ ਉਤਰੈ ਚਿੰਦ।**

ਧਰਮ ਅਤੇ ਰਾਜਨੀਤੀ ਲੇਖ ਵਿੱਚ ਉਨ੍ਹਾਂ ਨੇ ਸਿੱਖ ਨੂੰ ਸ਼ੰਦੇਸ਼ ਦਿੱਤਾ ਹੈ ਕਿ ਉਹ ਧਰਮ ਦਾ ਸਹਾਰਾ ਲੈ ਕੇ ਰਾਜਨੀਤੀ ਨਾ ਕਰੇ ਅਤੇ ਧਰਮ ਦਾ ਪ੍ਰਚਾਰ/ਪ੍ਰਸਾਰ ਕਰਨ ਲਈ ਰਾਜਨੀਤੀ ਦਾ ਸਹਾਰਾ ਨਾ ਲਵੇ। ਧਰਮ ਦੇ ਪੜਦੇ ਵਿੱਚ ਰਾਜਨੇਤਾ ਫ਼ਰੇਬ, ਪਾਖੰਡ ਅਤੇ ਧੋਖਾ ਕਰਦੇ ਹਨ। ਜ਼ਿਆਦਾ ਤਰ ਲੋਕ ਧਰਮ ਦੇ ਪੜਦੇ ਹੇਠ ਆਪਣਾ-ਆਪਣਾ ਉੱਲੂ ਸਿੱਧਾ ਕਰਦੇ ਹਨ, ਉਨ੍ਹਾਂ ਤੋਂ ਸੁਚੇਤ ਰਹਿਣ ਦੀ ਲੋੜ ਹੈ।

ਗ੍ਰੰਥੀ ਸਿੰਘ ਸਿੱਖੀ ਦੀ ਬੁਨਿਆਦ ਹਨ: ਉਹ ਪੜ੍ਹੇ ਲਿਖੇ, ਗੁਰਮਤਿ ਦੀ ਸਹੀ ਜਾਣਕਾਰੀ ਰੱਖਣ ਵਾਲੇ, ਭਾਵਨਾ ਵਾਲੇ ਅਤੇ ਚੰਗੇ ਕਿਰਦਾਰ ਵਾਲੇ ਹੋਣ ਤਾਂ ਹੀ ਸਿੱਖੀ ਦਾ ਪ੍ਰਸਾਰ ਹੋ ਸਕਦਾ ਹੈ। ਉਨ੍ਹਾਂ ਦੀਆਂ ਤਨਖਾਹਾਂ ਅੱਛੀਆਂ ਹੋਣੀਆਂ ਚਾਹੀਦੀਆਂ ਹਨ ਤਾਂ ਕਿ ਉਹ ਆਪਣਾ ਟੱਬਰ ਪਾਲ ਸਕਣ ਅਤੇ ਪੂਜਾ ਦੇ ਧਨ ਵਲ ਝਾਕ ਨਾ ਰੱਖਣ। ਗੁਰਦੁਆਰਿਆਂ ਦੀਆਂ ਕਮੇਟੀਆਂ ਵੀ ਆਪਣੇ ਫਰਜ਼ ਨਿਭਾਉਣ।

ਲੇਖ '**ਸਿੱਖ ਦਾ ਧੁਰਾ ਕੇਵਲ ਗੁਰੂ ਗ੍ਰੰਥ ਸਾਹਿਬ**': ਵਿੱਚ ਲਿਖਦੇ ਹਨ ਕਿ ਸਿੱਖ ਦਾ ਮੂਲ ਸੋਮਾ ਗੁਰੂ (ਗੁਰੂ ਗ੍ਰੰਥ ਸਾਹਿਬ) ਹੈ।

**ਦੁਇ ਪੁੜ ਚਲੀ ਜੋੜ ਕੈ ਪੀਸਣ ਆਇ ਬਹਿਸ।**
**ਜੋ ਦਰ ਰਹੇ ਸੁ ਉਬਰੇ ਨਾਨਕ ਅਜਬੁ ਡਿਠ॥ (142)**

ਮਨੁੱਖ ਆਪਣੇ ਧੁਰੇ ਨਾਲ ਜੁੜ ਕੇ ਵਿਕਾਰਾਂ ਤੋਂ ਬੱਚ ਜਾਂਦਾ ਹੈ। ਲੋੜ ਹੈ ਸਿੱਖ ਆਪਣੇ ਜੀਵਨ ਨੂੰ, ਸਮਾਜ ਨੂੰ ਤੇ ਕੌਮ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਨਾਲ ਜੋੜੇ, ਧੁਰੇ ਨਾਲੋਂ ਟੁੱਟੀ ਕੌਮ-ਦਾ ਪਤਨ ਹੋ ਜਾਂਦਾ ਹੈ। ਇਸੇ ਤਰ੍ਹਾਂ ਡਾਕਟਰ ਸਾਹਿਬ ਨੇ ਜ਼ਾਤ-ਪਾਤ, ਕਕਾਰਾਂ ਸਿੱਖੀ ਦੇ ਸੂਖਮ ਗੁਝੇ ਭੇਦ, ਨਸ਼ਿਆਂ ਬਾਰੇ, ਅਣਜਾਣਪੁਣੇ ਬਾਰੇ, ਵਿਸ਼ੇਸ਼ ਤੌਰ 'ਤੇ ਵਿਆਖਿਆ ਕੀਤੀ ਹੈ ਤਾਂ ਕਿ ਸਿੱਖ ਸਾਧ ਸੰਗਤ 'ਇਕੋ ਤੇ ਕੇਵਲ ਇਕੋ-ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਜੁੜੇ ਅਤੇ ਹੋਰ ਭਰਮ ਭੁਲੇਖੇ, ਤਿੱਥ ਤਿਉਹਾਰ ਕਰਮ ਕਾਂਡ, ਗੁਰੂ-ਡੰਮ, ਬਾਬਾਵਾਦ, ਨਸ਼ਿਆਂ ਆਦਿ ਦੇ ਜੰਜਾਲਾਂ ਵਿੱਚ ਨਾ ਫਸੇ।

ਆਪਣਾ ਜੀਵਨ ਸੁਚੱਜਾ ਬਣਾਏ। ਨਿਮੰਰਤਾ, ਸੇਵਾ, ਸਬਰ, ਸੰਤੋਖ ਨੂੰ ਆਪਣੇ ਜੀਵਨ ਵਿੱਚ ਉਤਾਰੇ ਅਤੇ ਹੋਰ ਮਨੁੱਖਾਂ ਦੇ ਸਾਹਮਣੇ ਇਕ ਮਿਸਾਲ ਬਣਕੇ ਜੀਵਨ ਜੀਵੇ।

ਇੱਥੇ ਇਹ ਵੀ ਵਿਸ਼ੇਸ਼ ਹੈ ਕਿ ਸਾਰੇ ਪੰਜਾਬੀਆਂ, ਖਾਸ ਕਰਕੇ ਸਿੱਖ ਕੌਮ, ਨੂੰ ਪੰਜਾਬੀ ਭਾਸ਼ਾ 'ਤੇ ਮਾਣ ਕਰਨਾ ਚਾਹੀਦਾ ਹੈ, ਪੰਜਾਬੀ ਬੋਲਣੀ ਤੇ ਲਿਖਣੀ ਸਿੱਖਣੀ ਚਾਹੀਦੀ ਹੈ। ਆਪਣੇ ਬੱਚਿਆਂ ਨੂੰ ਗੁਰਮਤਿ ਦੇ ਨਾਲ-ਨਾਲ ਪੰਜਾਬੀ ਨਾਲ ਵੀ ਜੋੜੋ ਜੋ ਕਿ ਗੁਰੂਆਂ ਦੀ ਵਰੋਸਾਈ ਮਾਂ ਬੋਲੀ ਹੈ ਇਹ ਪੰਜਾਬ, ਪੰਜਾਬੀਆਂ ਅਤੇ ਗੁਰੂ ਗ੍ਰੰਥ ਸਾਹਿਬ ਦੀ ਰੂਹ ਅਤੇ ਆਤਮਾ ਦੀ ਆਵਾਜ਼ ਹੈ।

ਧੰਨ ਧੰਨ ਗੁਰੂ ਰਾਮਦਾਸ ਜੀ ਦੇ ਸ਼ਬਦ ਨਾਲ ਮੈਂ ਸੰਗਤ ਤੋਂ ਇਜਾਜ਼ਤ ਲਵਾਂਗਾ, ਭੁੱਲ-ਚੁੱਕ ਤੇ ਨਾਦਾਨੀ ਲਈ ਖਿਮਾ ਦਾ ਜਾਚਕ ਹੋਵਾਂਗਾ:

**ਗੁਰ ਸਤਿਗੁਰ ਕਾ ਜੋ ਸਿੱਖ ਅਖਾਵੈ**
**ਸੁ ਭਲਕੇ ਉਠਿ ਹਰਿ ਨਾਮ ਧਿਆਵੈ।**
**ਉਦਮੁ ਕਰੇ ਭਲਕੇ ਪਰਭਾਤੀ,**
**ਇਸਨਾਨ ਕਰੇ ਅੰਮ੍ਰਿਤ ਸਰਿ ਨਾਵੈ।**
**ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ,**
**ਸਭਿ ਕਿਲ ਵਿਖ ਪਾਪ ਦੋਖ ਲਹਿ ਜਾਵੈ।**
**ਫਿਰ ਚੜੈ ਦਿਵਸ ਗੁਰਬਾਣੀ ਗਾਵੈ,**
**ਬਹਿੰਦਿਆਂ ਉਠਦਿਆਂ ਹਰ ਨਾਮੁ ਧਿਆਵੈ।**

ਗੁਰਸਿੱਖ ਲਈ ਸੰਦੇਸ਼ ਹੈ:

**ਇਕਾ ਬਾਣੀ ਇਕ ਗੁਰ ਇਕੋ ਸ਼ਬਦ ਵੀਚਾਰ।**

ਡਾ. ਦਲਜੀਤ ਸਿੰਘ ਅਤੇ ਉਨ੍ਹਾਂ ਦੀ ਧਰਮ ਪਤਨੀ ਬੀਬੀ ਰਣਜੀਤ ਕੌਰ ਵਧਾਈ ਦੇ ਪਾਤਰ ਹਨ।

# ਝੂਠਾ ਮਦੁ ਮੂਲਿ ਨਾ ਪੀਚਈ ਜੇ ਕਾ ਪਾਰਿ ਵਸਾਇ॥

*ਗਿਆਨੀ ਸਵਿੰਦਰ ਸਿੰਘ*

ਸ਼ਰਾਬ ਫਾਰਸੀ ਦਾ ਸ਼ਬਦ ਹੈ ਅਤੇ ਇਹ ਦੋ ਸ਼ਬਦਾਂ ਦੇ ਸੁਮੇਲ ਤੋਂ ਬਣਿਆ ਹੈ: ਸ਼ਰ+ਆਬ = ਸ਼ਰਾਰਤ ਦਾ ਪਾਣੀ। ਜਿਸ ਪਾਣੀ ਨੂੰ ਪੀ ਕੇ ਸ਼ਰਾਰਤਾਂ ਅਤੇ ਭੈੜੇ ਵਿਚਾਰ ਸੁੱਝਣ ਉਹ ਇਹ ਅਪਵਿੱਤ੍ਰ ਪਾਣੀ ਹੈ। ਇਸ ਨੂੰ ਕਦਾਚਿਤ ਪੱਵ੍ਰਿਤ (ਪਾਵਨ) ਨਹੀਂ ਆਖਿਆ ਜਾ ਸਕਦਾ।

ਸ਼ਰਾਬ ਦਾ ਨਸ਼ਾ ਜਗਤ-ਪ੍ਰਸਿੱਧ ਹੈ ਪਰ ਸਾਡੇ ਦੇਸ਼ ਵਿੱਚ ਸ਼ਰਾਬ ਦਾ ਰਿਵਾਜ ਇਤਨਾ ਪ੍ਰਚੱਲਤ ਨਹੀਂ ਸੀ ਜਿਤਨਾ ਕਿ ਅੱਜ ਕੱਲ ਜ਼ੋਰਾਂ 'ਤੇ ਹੈ। ਪੱਛਮੀ ਸਭਿਅਤਾ ਦਾ ਹਿੰਦੁਸਤਾਨ ਵਿੱਚ ਦਾਖਲ ਹੋਣ ਦੇ ਨਾਲ-ਨਾਲ ਹੀ ਇਸ ਭੈੜੀ ਬਿਮਾਰੀ ਦਾ ਰਿਵਾਜ ਵੱਧਦਾ ਗਿਆ। ਪੱਛਮੀ ਸਭਿਅਤਾ ਨੇ ਭਾਰਤ ਵਾਸੀਆਂ ਨੂੰ ਜਿਹੜੀ ਸਭ ਤੋਂ ਭਿਆਨਕ ਤੇ ਨਾਕਾਰਾ ਚੀਜ਼ ਦਿੱਤੀ, ਉਹ ਸ਼ਰਾਬ ਹੈ। ਅੰਗ੍ਰੇਜ਼ਾਂ ਦੀ ਵਿਦੇਸ਼ੀ ਸਰਕਾਰ ਨੇ ਹਿੰਦੁਸਤਾਨ ਦੀ ਧਾਰਮਿਕ, ਸਮਾਜਕ ਤੇ ਸਰੀਰਕ ਦਸ਼ਾ ਨੂੰ ਸੁਧਾਰਨ ਦੀ ਥਾਂ ਹੋਰ ਮਾਰੂ-ਨਸ਼ਿਆਂ ਦੀ ਵਰਤੋਂ ਦੇ ਨਾਲ ਨਾਲ ਸ਼ਰਾਬ ਨੂੰ ਪ੍ਰਚੱਲਤ ਕਰਨ ਵਲ ਖਾਸ ਧਿਆਨ ਦਿੱਤਾ। ਇਥੋਂ ਤਕ ਕਿ ਇਸ ਨੂੰ ਫੌਜੀ ਰਾਸ਼ਨ ਵਿੱਚ ਸ਼ਾਮਲ ਕਰਕੇ ਇਤਨਾ ਵਧਾਇਆ ਜਿਸ ਦਾ ਸਿੱਟਾ ਇਹ ਨਿਕਲਿਆ ਕਿ ਸਿੱਖ ਕੌਮ ਦੇ ਬਹਾਦਰ ਤੇ ਦੂਲੇ ਫੌਜੀ ਅਤੇ ਸਿੱਖ ਸਰਦਾਰ ਇਸ ਦੀ ਲਪੇਟ ਵਿੱਚ ਆ ਕੇ ਹੋਰਨਾਂ ਕੌਮਾਂ ਨਾਲੋਂ ਵੀ ਅੱਗੇ ਵੱਧ ਗਏ।

ਜਿਸ ਰਫਤਾਰ ਤੇ ਸ਼ਕਲ ਵਿੱਚ ਅੱਜ ਸ਼ਰਾਬ ਸਾਡੇ ਦੇਸ਼ ਵਿੱਚ ਪ੍ਰਚੱਲਤ ਹੈ ਇਹ ਇਤਨੀ ਕਦੇ ਵੀ ਨਹੀਂ ਸੀ ਹੋਈ। ਕੋਈ ਇਕ ਹਜ਼ਾਰ ਸਾਲ ਪਹਿਲਾਂ ਅਰਬ ਦੇਸ਼ ਤੋਂ ਇਕ ਪ੍ਰਸਿੱਧ ਸੌਦਾਗਰ ਸੁਲੇਮਾਨ ਹਿੰਦੁਸਤਾਨ ਆਇਆ। ਉਸ ਨੇ ਆਪਣੀ ਯਾਤਰਾ ਦਾ ਵਰਣਨ ਕਰਦਿਆਂ ਲਿਖਿਆ ਹੈ ਕਿ 'ਜਦੋਂ ਉਹ ਹਿੰਦੁਸਤਾਨ ਆਇਆ ਸੀ। ਇਥੇ ਸ਼ਰਾਬ ਪੀਣ ਦਾ ਬਿਲਕੁਲ ਰਿਵਾਜ ਨਹੀਂ ਸੀ'। ਉਸਨੇ ਹੋਰ ਕਿਹਾ, 'ਮੈਂ ਸਾਰੇ ਹਿੰਦੁਸਤਾਨ ਵਿੱਚ ਇਕ ਵੀ ਸ਼ਰਾਬ ਦੀ ਦੁਕਾਨ ਨਹੀਂ ਸੀ ਵੇਖੀ।

ਹਿੰਦੁਸਤਾਨ ਵਿਚ ਆਏ ਇਕ ਯੂਰਪੀਨ ਯਾਤਰੂ ਵਾਕੋਡੀਗਾਮਾ ਨੇ ਵੀ ਲਿਖਿਆ ਹੈ ਕਿ ਜਦੋ ਉਹ ਹਿੰਦੁਸਤਾਨ ਵਿੱਚ ਆਇਆ ਤਾਂ ਇੱਥੇ ਸ਼ਰਾਬ ਪੀਣ ਦਾ ਰਿਵਾਜ ਨਹੀਂ ਸੀ।

ਏਸੇ ਤਰ੍ਹਾਂ ਇਕ ਫਰਾਂਸੀਸੀ ਡਾ. ਬਰਨੇਅਰ, ਔਰੰਗਜ਼ੇਬ ਦੇ ਦਰਬਾਰ ਵਿੱਚ ਰਹਿਣ ਵਾਲਾ, ਲਿਖਦਾ ਹੈ ਕਿ ਜਦੋਂ ਉਹ ਦਿੱਲੀ ਵਿੱਚ ਰਹਿੰਦਾ ਸੀ ਤਾਂ ਸਾਰੇ ਸ਼ਹਿਰ ਵਿੱਚ ਇਕ ਵੀ ਸ਼ਰਾਬ ਦੀ ਦੁਕਾਨ ਨਹੀਂ ਸੀ।

(ਹਵਾਲਾ: ਪੁਸਤਕ, 'ਨਸ਼ਿਆਂ ਤੋਂ ਬਚੋ, ਲੇਖਕ ਜੰਗ ਸਿੰਘ ਗਿਆਨੀ ਪ੍ਰਕਾਸ਼ਕ : ਸ਼੍ਰੋ.ਗੁ.ਪ੍ਰੰ. ਕਮੇਟੀ, ਅੰਮ੍ਰਿਤਸਰ)

ਪੰਜਾਬ ਭਾਰਤ ਦਾ ਸਭ ਤੋਂ ਵੱਧ ਰੱਜਿਆ-ਪੁੱਜਿਆ ਤੇ ਖੁਸ਼ਹਾਲ ਪ੍ਰਾਂਤ ਹੈ। ਇਥੇ ਦੇ ਮਿਹਨਤੀ ਲੋਕਾਂ ਨੇ ਹਰ ਪੱਖੋਂ ਉੱਨਤੀ ਕੀਤੀ ਹੈ ਅਤੇ ਖੁਸ਼ਹਾਲੀ ਲਿਆਂਦੀ ਹੈ। ਪਰ ਮਾਰੂ ਨਸ਼ਿਆਂ ਤੇ ਸ਼ਰਾਬ ਖੋਰੀ ਕਾਰਨ ਪੰਜਾਬੀਆਂ ਦੀ ਸਾਰੀ ਮਿਹਨਤ ਰੋੜ੍ਹ, ਵਿੱਚ ਹੀ ਰੁੜ੍ਹੀ ਜਾ ਰਹੀ ਹੈ। ਸਿੱਖ ਕੌਮ ਇਸ ਵੇਲੇ ਸ਼ਰਾਬ ਦੀ ਬੀਮਾਰੀ ਵਿੱਚ ਬਹੁਤ ਬੁਰੀ ਤਰ੍ਹਾਂ ਗ੍ਰਸੀ ਹੋਈ ਹੈ। ਇਸ ਤੋਂ ਛੁਟਕਾਰਾ ਪਾਉਣਾ ਮੁਸ਼ਕਿਲ ਨਹੀਂ ਹੈ, ਪਰ ਕਠਿਨ ਜ਼ਰੂਰ ਹੈ। ਜੇਕਰ ਕੋਈ ਜ਼ਬਰਦਸਤ ਤੇ ਜਥੇਬੰਦ ਉਪਰਾਲਾ ਨਾ ਕੀਤਾ ਗਿਆ ਤਾਂ ਇਹ ਸਿੱਖ ਕੌਮ ਤੇ ਪੰਜਾਬ ਵਾਸੀਆਂ ਨੂੰ ਵਿਨਾਸ਼ ਦੇ ਰਾਹ ਵਲ ਲੈ ਜਾਵੇਗੀ।

ਸਤਿਗੁਰਾਂ ਦੀ ਦਰਸਾਈ ਜੀਵਨ-ਜੁਗਤੀ ਨਾ ਅਪਨਾਉਣ ਕਰਕੇ ਅੱਜ ਦਾ ਸਿੱਖ ਰਸਾਤਲ ਵਲ ਜਾ ਰਿਹਾ ਹੈ। ਜਿੱਥੇ ਸਿੱਖ ਕੌਮ ਦੇ ਸੁਨਿਹਰੀ ਮੁੱਢਲੇ ਅਸੂਲ-ਨਾਮ ਜਪਣਾ, ਵੰਡ ਕੇ ਛੱਕਣਾ ਤੇ ਧਰਮ ਦੀ ਕਿਰਤ ਕਰਨੀ ਸੀ, ਉਥੇ 'ਸ਼ਰਾਬ ਖਾਨਾ-ਖਰਾਬ' ਦੀ ਕੁਰੀਤੀਆਂ ਵਿੱਚ ਪੈ ਕੇ ਗੁਰੂ-ਸ਼ਬਦ ਦੇ ਉਪਦੇਸ਼ ਤੋਂ ਦੂਰ ਹੋ ਕੇ ਇਸ 'ਦੁਰਮਤਿ

ਮਦ' ਦਾ ਸ਼ਿਕਾਰ ਹੋਇਆ ਪਿਆ ਹੈ। ਕਿੱਥੇ ਨਾਮ (ਸ਼ਬਦ) ਦੀ ਖੁਮਾਰੀ ਸਦਾ ਚੜ੍ਹੀ ਰਹਿਣੀ ਸੀ ਤੇ ਕਿੱਥੇ ਹੁਣ ਸ਼ਰਾਬ ਦੇ ਨਸ਼ੇ ਵਿੱਚ ਅਮੋਲਕ ਮਨੁੱਖਾ-ਜੀਵਨ ਬਰਬਾਦ ਕਰੀ ਜਾ ਰਿਹਾ ਹੈ।

ਗੁਰੂਆਂ ਦੀ ਪੱਵਿਤ੍ਰ ਧਰਤੀ ਨੂੰ ਵੀ ਇਸ ਚੰਦਰੀ ਲਾਹਨਤ ਨਾਲ ਮਲੀਣ ਕੀਤਾ ਜਾ ਰਿਹਾ ਹੈ। ਕੈਸੇ ਹਾਂ ਅਸੀਂ ਅਪਰਾਧੀ ਤੇ ਗੁਨਾਹਗਾਰ!

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿਤਰ ਬਾਣੀ ਅਨੁਸਾਰ ਸ਼ਰਾਬ ਦੀ ਸਖਤ ਮਨਾਹੀ ਤੇ ਨਿਖੇਧੀ ਕੀਤੀ ਗਈ ਹੈ:

ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥
ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥
(ਆਸਾ ਮ-5, ਅੰਗ 399)

ਖੋਟੀ ਅਥਵਾ ਭੈੜੀ ਮਤ ਦੇ ਅਧੀਨ ਹੋ ਕੇ ਜੋ ਬੰਦੇ ਸ਼ਰਾਬ ਪੀਂਦੇ ਹਨ ਉਹ ਕਮਲੀ ਤੇ ਵਿਭਚਾਰਨ ਇਸਤਰੀ ਦੇ ਪਤੀ ਸਮਾਨ ਹਨ। ਅਸਲ ਮਅਲੀ ਉਹੀ ਹਨ ਜੋ ਨਾਮ-ਰੂਪੀ ਅੰਮ੍ਰਿਤ ਨਾਲ ਸਦਾ ਖੀਵੇ ਰਹਿੰਦੇ ਹਲ। ਜਿਨ੍ਹਾਂ ਦੀ ਅਵਸਥਾ 'ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤਿ' ਵਾਲੀ ਹੁੰਦੀ ਹੈ।

ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਮਹਾਨ ਉਪਦੇਸ਼ਾਂ ਦਵਾਰਾ ਜਿੱਥੇ ਕਈ ਸਮਾਜਕ ਕੁਰੀਤੀਆਂ ਜਾਤ-ਪਾਤ, ਛੂਤ-ਛਾਤ, ਫਜ਼ੂਲ-ਖਰਚੀ, ਮਨੁੱਖੀ ਵਿੱਤਕਰੇ , ਘੁੰਡ ਕੱਢਣੇ, ਸਤੀ ਦੀ ਰਸਮ ਆਦਿਕ ਬੁਰਾਇਆਂ ਦੇ ਵਿਰੁੱਧ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਆਵਾਜ਼ ਉਠਾਈ, ਉਥੇ ਗਰੀਬ-ਨਿਵਾਜ ਸਤਿਗੁਰਾਂ ਨੇ ਸ਼ਰਾਬ ਦੀ ਬੁਰਾਈ ਨੂੰ ਖਤਮ ਕਰਨ ਵਿੱਚ ਕੋਈ ਕਸਰ ਨਾ ਛੱਡੀ। ਉਨ੍ਹਾਂ ਦੇ ਹੇਠ ਲਿਖੇ ਮੁਬਾਰਕ ਸ਼ਬਦ ਨੂੰ ਜੇ ਸਾਰੀ ਲੁਕਾਈ ਆਪਣੇ ਹਿਰਦੇ ਵਿੱਚ ਅਮਲੀ ਤੌਰ ਤੇ ਵਸਾ ਲਵੇ ਤਾਂ ਇਸ ਚੰਦਰੀ ਬੁਰਾਈ ਤੋਂ ਸਦਾ ਲਈ ਸੁਰਖਰੂ ਹੋ ਸਕਦੇ ਹਾਂ ਅਤੇ ਇਸ ਤਰ੍ਹਾਂ ਮਾਨਵ ਸਮਾਜ ਨੂੰ ਇਕ ਨਵੀਂ ਸੇਧ ਦਿੱਤੀ ਜਾ ਸਕਦੀ ਹੈ। ਸਤਿਗੁਰੂ ਜੀ ਬਿਹਾਗੜੇ ਰਾਗ ਦੀ ਵਾਰ ਵਿੱਚ ਫੁਰਮਾਉਂਦੇ ਹਨ:

**ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ॥**
**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥**
**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥**
**ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥**
**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥**
**ਨਾਨਕ ਨਦਰੀ ਸਚੁ ਮਦੁ ਪਾਈਐ॥**
**ਸਤਿਗੁਰੁ ਮਿਲੈ ਜਿਸੁ ਆਇ॥**
**ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ॥**

ਇਸ ਸ਼ਬਦ ਵਿੱਚ ਸਤਿਗੁਰਾਂ ਨੇ ਸ਼ਰਾਬ ਤੋਂ ਉਤਪੰਨ ਹੋਣ ਵਾਲੀਆਂ ਬੁਰਾਈਆਂ ਤੇ ਕੁਰੀਤੀਆਂ ਦਾ ਬੜੇ ਸੁੰਦਰ ਢੰਗ ਨਾਲ ਵਰਣਨ ਕੀਤਾ ਹੈ। ਸ਼ਰਾਬ ਪੀਣ ਵਾਲੇ ਵਿਅਕਤੀ ਦੀ ਸੋਚ-ਵਿਚਾਰ ਕਾਇਮ ਨਹੀਂ ਰਹਿੰਦੀ। ਹੋਸ਼ ਨ ਹੋਣ ਕਰਕੇ ਉਸ ਦੀ ਮਤ ਤਾਂ ਕੀ ਉੱਚੀ ਹੋਣੀ ਹੈ, ਉਹ ਤਾਂ ਅਰਲ-ਬਰਲ ਬੋਲਣ ਲਗ ਪੈਂਦਾ ਹੈ। ਉਹ ਭਲੇ-ਬੁਰੇ ਅਤੇ ਆਪਣੇ-ਪਰਾਏ ਦੀ ਵੀ ਪਛਾਣ ਨਹੀਂ ਕਰ ਸਕਦਾ। ਇਥੋਂ ਤਕ ਕਿ ਆਪਣੀ ਪਤਨੀ ਦਾ ਨਿਰਾਦਰ ਕਰਨ ਅਤੇ ਆਪਣੇ ਸਹਿਮੇ ਹੋਏ ਬੱਚਿਆਂ ਨੂੰ ਮਾਰਨ ਕੁੱਟਣ ਤੋਂ ਵੀ ਸੰਕੋਚ ਨਹੀਂ ਕਰਦਾ। ਆਪਣੇ ਸਤਿਕਾਰ ਯੋਗ ਮਾਤਾ ਪਿਤਾ ਦੀ ਆਗਿਆ ਦਾ ਪਾਲਨ ਨਹੀਂ ਕਰਦਾ ਤੇ ਇਸ ਭੈੜੇ ਨਸ਼ੇ ਕਰਕੇ ਊਲ-ਜਲੂਲ, ਕੌੜੇ ਤੇ ਨਿਰਾਦਰ ਭਰੇ ਬਚਨ ਵੀ ਕਹਿ ਦਿੰਦਾ ਹੈ। ਤੇ ਸਿੱਟਾ ਇਹ ਨਿਕਲਦਾ ਹੈ ਕਿ ਪਰਿਵਾਰ ਦੇ ਮੈਂਬਰਾਂ ਵਿੱਚ ਆਪਸ ਵਿੱਚ ਪ੍ਰੇਮ-ਭਾਵਨਾ ਦੀ ਥਾਂ ਨਫਰਤ ਲੈ ਲੈਂਦੀ ਹੈ।

ਮਹਾਂ ਭਾਰਤ ਵਿੱਚ ਆਉਂਦਾ ਹੈ ਕਿ ਇਕ ਵੇਰ ਦੁਰਬਾਸਾ ਜੀ ਰਿਸ਼ੀਆਂ ਦੀ ਮੰਡਲੀ ਨਾਲ ਦੁਆਰਕਾ ਆਏ। ਇੱਥੇ ਯਾਦਵ ਕੁਲ ਦੇ ਲੜਕੇ ਖੇਡ ਰਹੇ ਸਨ। ਉਨ੍ਹਾਂ ਕ੍ਰਿਸ਼ਨ ਜੀ ਦੇ ਲੜਕੇ ਸਾਂਭ ਦੇ ਪੇਟ ਤੇ ਮੂਸਲ ਬੰਨ੍ਹ ਕੇ ਤੇ ਉੱਤੇ ਕਪੜੇ ਲਪੇਟ ਕੇ ਇਸਤਰੀ ਵਾਲਾ ਭੇਸ ਬਣਾ ਰਿਸ਼ੀ ਤੋਂ ਠਗਉਰੀ (ਮਖੌਲ) ਨਾਲ ਪੁਛਿਆ ਕਿ ਇਸ ਦੇ ਪੇਟ ਤੋਂ ਕੀ ਜੰਮੇਗਾ? ਇਸ ਤੇ ਰਿਸ਼ੀ ਅਤਿ ਕ੍ਰੋਧਵਾਨ ਹੋਇਆ ਤੇ ਸਰਾਪ ਦਿੱਤਾ ਕਿ ਇਸ ਦੇ ਪੇਟ ਤੋਂ ਉਹ ਜੰਮੇਗਾ ਜੋ ਯਾਦਵਾਂ ਦੀ ਕੁਲ ਦਾ ਨਾਸ਼ ਕਰੇਗਾ। ਪਰ ਯਾਦਵਾਂ ਦੀ ਕੁਲ ਦਾ ਨਾਸ਼ ਹੋਣ ਦਾ ਕਾਰਨ ਸ਼ਰਾਬ ਵੀ ਬਣੀ। ਕ੍ਰਿਸ਼ਨ ਜੀ ਨੂੰ ਸਰਾਪ ਦਾ ਪਤਾ ਲਗਣ ਤੇ ਉਸ ਮੂਸਲ ਦੇ ਟੁਕੜੇ ਕਰਵਾ ਦਿੱਤੇ ਅਤੇ ਉਸ ਤੋਂ

ਸਰਕੜਾ ਪੈਦਾ ਹੋਇਆ। ਕੁਝ ਚਿਰ ਪਿਛੋਂ ਯਾਦਵਾਂ ਦਾ ਸਾਰਾ ਪਰਿਵਾਰ ਪ੍ਰਭਾਸ ਖੇਤਰ ਤੇ ਇਸ਼ਨਾਨ ਕਰਨ ਗਿਆ। ਉਥੇ ਹੀ ਯਾਦਵ ਸ਼ਰਾਬ ਪੀ ਕੇ ਆਪਸ ਵਿੱਚ ਲੜ ਪਏ ਤੇ ਉਸੇ ਸਰਕੜੇ ਨਾਲ ਹੀ ਇਕ ਦੂਜੇ ਨੂੰ ਮਾਰ ਮੁਕਾਇਆ। ਇਹ ਦੁਖਦਾਇਕ ਘਟਨਾ ਸ਼ਰਾਬ ਦੀ ਭੈੜੀ ਆਦਤ ਕਾਰਨ ਵਾਪਰੀ। ਇਸ ਘਟਨਾ ਵਲ ਸੰਕੇਤ ਕਰਦਿਆਂ ਭਗਤ ਨਾਮਦੇਵ ਜੀ ਨੇ ਲਿਖਿਆ ਹੈ:

**ਦਰਬਾਸ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ ॥**

(ਅੰਗ 693)

ਸ਼ਰਾਬੀ ਇਤਨੇ ਬੁਰੇ ਕੁਕਰਮਾਂ ਵਿੱਚ ਫਸ ਜਾਂਦਾ ਹੈ ਕਿ ਉਹ ਮਨੁੱਖ ਨਹੀਂ ਸਗੋਂ ਦੈਂਤ ਬਣ ਜਾਂਦਾ ਹੈ। ਉਸ ਨੂੰ ਪ੍ਰਮੇਸ਼ਰ (ਮਾਲਕ ਵਿਸਰ ਜਾਂਦਾ ਹੈ ਜਿਸ ਕਰਕੇ ਉਸ ਨੂੰ ਪ੍ਰਲੋਕ (ਰੱਬੀ ਦਰਗਾਹ) ਵਿੱਚ ਜਮਾਂ ਦੀ ਮਾਰ ਖਾਣੀ ਪੈਂਦੀ ਹੈ, ਅਤੇ ਇਸ ਲੋਕ ਵਿੱਚ ਵੀ ਉਹ ਮਨੁੱਖ ਸਮਾਜਕ ਬੁਰਾਈ ਖੱਟਦਾ ਹੈ ਤੇ ਕਈ ਵਾਰ ਸਰਕਾਰੀ ਤੌਰ ਤੇ ਵੀ ਆਪਣੀ ਪੱਤ ਲੁਹਾਉਂਦਾ ਹੈ।

ਇਸ ਪਰਥਾਇ ਬਾਬਾ ਫਰੀਦ ਜੀ ਆਪਣੀ ਪੱਵਿਤ੍ਰ ਬਾਣੀ ਦੁਆਰਾ ਮੰਦ ਅਮਲ (ਕੁਕਰਮ) ਕਰਨ ਵਾਲਿਆਂ ਦੀ ਹਾਲਤ ਇਸ ਤਰ੍ਹਾਂ ਦੱਸਦੇ ਹਨ:

ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥
ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥ 89 ॥

(ਅੰਗ 1380)

ਬਾਬਾ ਜੀ ਕਥਨ ਕਰਦੇ ਹਨ ਕਿ ਜੋ ਹਾਲਤ ਕਪਾਹ ਦੀ ਹੁੰਦੀ ਹੈ (ਭਾਵ, ਵੇਲਣੇ ਵਿੱਚ ਵੇਲੀ ਜਾਂਦੀ ਹੈ), ਜੋ ਤਿਲਾਂ ਦੇ ਸਿਰ ਬੀਤਦੀ ਹੈ (ਕੋਹਲੂ ਵਿੱਚ ਪੀੜੇ ਜਾਂਦੇ ਹਨ) ਜੋ ਕਮਾਦ, ਮਿੱਟੀ ਦੀ ਹਾਂਡੀ ਅਤੇ ਕੋਲਿਆਂ ਨਾਲ ਵਰਤਦੀ ਹੈ, ਇਹ ਸਜ਼ਾ ਉਨ੍ਹਾਂ ਲੋਕਾਂ ਨੂੰ ਮਿਲਦੀ ਹੈ ਜੋ (ਇਨ੍ਹਾਂ) 'ਵਿਸ ਗੰਦਲਾਂ' ਦੀ ਖਾਤਰ ਮੰਦ ਕੰਮ ਕਰਦੇ ਹਨ।

ਅਗਲੇ ਚਰਣ **"ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰ ਵਸਾਇ॥"** ਦੇ ਅੰਤਰੀਵ ਭਾਵ ਨੂੰ ਦਰਸਾਂਦਿਆਂ ਸਾਫ ਸਾਫ ਸ਼ਬਦਾਂ ਵਿੱਚ, ਤੀਜੇ ਪਾਤਸ਼ਾਹ ਜਗਿਆਸੂ ਨੂੰ ਤਾਕੀਦ ਕਰਦੇ ਹਨ ਕਿ ਐ ਮਨੁੱਖ! ਇਹ ਝੂਠਾ ਤੇ ਦੁਰਮਤਿ ਮੱਦ ਕਦਾਚਿਤ ਸੇਵਨ ਨਹੀਂ ਕਰਨਾ, ਕਿਸੇ ਹਾਲਤ ਵਿੱਚ ਇਸ ਚੰਦਰੀ ਸ਼ਰਾਬ ਦੇ ਨੇੜੇ ਨਹੀਂ ਜਾਣਾ।

ਸ਼ਬਦ ਦੀਆਂ ਅੱਖਰੀ ਤੁਕਾਂ ਵਿੱਚ ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਜੇ ਤੂੰ (ਜੀਵ) "ਰਾਮ ਰੰਗ ਕਦੇ ਉਤਰ ਨ ਜਾਇ" ਅਨੁਸਾਰ ਨਾਮ ਦਾ ਸੱਚਾ ਤੇ ਸਦੀਵੀ ਨਸ਼ਾ ਪੀ ਲਵੇਂ ਤਾਂ ਤੈਨੂੰ ਝੂਠੇ ਨਸ਼ਿਆਂ ਦੀ ਲੋੜ ਹੀ ਨਾ ਰਹੇ। ਪ੍ਰੰਤੂ ਨਾਮ ਅੰਮ੍ਰਿਤ ਦੀ ਦਾਤ ਪ੍ਰਮੇਸ਼ਰ ਦੀ ਮਿਹਰ ਦੀ ਨਦਰ ਨਾਲ ਪ੍ਰਾਪਤ ਹੁੰਦੀ ਹੈ। ਇਸ ਬਖਸਿਸ਼ ਲਈ ਜਗਿਆਸੂ ਨੇ ਆਪਣੇ ਮਾਲਕ ਦੇ ਦਰ ਤੇ ਜਾਚਕ ਬਣ ਕ ਨਾਮ ਦੀ ਖੈਰ ਲਈ ਜੋਦੜੀਆਂ ਕਰਦੇ ਰਹਿਣਾ ਹੈ। ਅਤੇ ਜਦੋਂ ਗੁਰੂ-ਕ੍ਰਿਪਾ ਦੁਵਾਰਾ ਐਸੀ ਅਦਭੁੱਤ ਵਸਤੂ ਪ੍ਰਾਪਤ ਹੋ ਜਾਵੇ ਤਾਂ ਨਾਮ-ਅੰਮ੍ਰਿਤ ਪੀਣ ਵਾਲਾ ਨਿਜ-ਘਰ (ਬੇਗਮਪੁਰਾ) ਦਾ ਵਾਸੀ ਹੋ ਜਾਂਦਾ ਹੈ।

**ਧਾਰਮਕ ਜੀਵਨ ਤੇ ਸ਼ਰਾਬ:**

ਸ਼ਰਾਬ ਸਾਰੀਆਂ ਬੁਰਾਈਆਂ ਦੀ ਜੜ੍ਹ ਹੈ। ਸਿੱਖ ਨੇ ਧਾਰਮਿਕ ਜੀਵਨ ਜੀਉਣ ਲਈ ਭੈੜੇ ਕੁਕਰਮਾਂ ਤੋਂ ਬੱਚ ਕੇ ਨੇਕੀ ਦੀ ਸਿੱਖਰ ਤੇ ਪੁਜਣ ਦਾ ਯਤਨ ਕਰਨਾ ਹੈ ਅਤੇ ਸ਼ੁਭ ਗੁਣਾਂ ਦਾ ਧਾਰਨੀ ਹੋਣਾ ਹੈ। ਜਿਹੜਾ ਗੁਰਮੁਖ ਅੰਮ੍ਰਿਤ ਦਾ ਵਾਪਾਰੀ ਹੈ ਉਹ ਸ਼ਰਾਬ ਦੇ ਝੂਠੇ ਨਸ਼ੇ ਦੀ ਵਰਤੋਂ ਨ ਕਰਕੇ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਬਰਬਾਦ ਨਹੀਂ ਕਰਦਾ। ਗੁਰੂ ਸਾਹਿਬਾਨ ਨੇ ਸਾਰੇ ਸੰਸਾਰ ਦੇ ਕਲਿਆਣ ਲਈ ਗੁਰਮਤਿ ਮਾਰਗ ਤੇ ਚਲਣ ਦਾ ਵੱਲ ਦਰਸਾਇਆ ਹੈ।

ਪਰੰਤੂ ਦੁੱਖ ਦੀ ਗੱਲ ਹੈ ਕਿ ਜਿਸ ਦਾ ਗੁਰਬਾਣੀ ਅੰਦਰ ਸਖਤ ਵਿਰੋਧ ਕੀਤਾ ਗਿਆ ਹੈ ਉਹੀ ਚੀਜ਼ ਸਿੱਖਾਂ ਵਿੱਚ ਇਤਨੀ ਪ੍ਰਚੱਲਤ ਹੋਣ ਕਰਕੇ ਸਿੱਖਾਂ ਦਾ ਧਾਰਮਿਕ ਜੀਵਨ ਮਹਾਂ ਨਾਸ਼ ਦੇ ਨੇੜੇ ਲੈ ਆਂਦਾ ਹੈ। ਇਸ ਦੀ ਅੰਧਾ-ਧੁੰਦ ਵਰਤੋਂ ਨਾਲ ਕੌਮ ਦਾ ਧਾਰਮਿਕ ਜੀਵਨ ਤੇ ਵਿਕਾਰ ਕਿਵੇਂ ਸੁਰੱਖਿਤ ਰਹਿ ਸਕਦਾ ਹੈ? ਇਹ ਸਮੁੱਚੀ ਕੌਮ ਲਈ ਸਭ ਤੋਂ ਵਧ ਵਿਚਾਰਨ ਯੋਗ ਗੱਲ ਹੈ। ਇਹ ਵਿਸ਼ਾ ਗੰਭੀਰ ਹੋਣ ਕਰਕੇ ਪੰਥ ਦੇ ਸਮੂਹ ਦਰਦ ਮੰਦਾਂ, ਆਗੂਆਂ, ਵਿਦਵਾਨਾਂ,

ਲੇਖਕਾਂ, ਪ੍ਰਚਾਰਕਾਂ ਤੇ ਸੰਤਾਂ-ਮਹੰਤਾਂ ਦੇ ਉਚੇਚੇ ਧਿਆਨ ਦਾ ਮੁਥਾਜ ਹੈ। ਸਿੱਖਾਂ ਨੂੰ ਤਾਂ ਅਮਲ, ਕੇਵਲ ਪ੍ਰਸ਼ਾਦੇ ਦਾ ਹੀ ਰੱਖਣ ਦੀ ਤਾਕੀਦ ਕੀਤੀ ਗਈ ਹੈ।

**ਸਮਾਜਿਕ ਜੀਵਨ ਤੇ ਸ਼ਰਾਬ:**

ਗ੍ਰਿਹਸਥ ਜੀਵਨ ਵਿੱਚ ਜਿਤਨਾ ਵਿਘਨ ਸ਼ਰਾਬ ਪਾਉਂਦੀ ਹੈ ਉਤਨਾ ਹੋਰ ਕੋਈ ਭੈੜੀ ਚੀਜ਼ ਨਹੀਂ ਪਾਉਂਦੀ। ਜਿਸ ਮਨੁੱਖ ਨੂੰ 'ਦੁਰਤਿ ਮਦ' ਪੀਣ ਦੀ ਬੁਰੀ ਵਾਦੀ ਪੈ ਜਾਂਦੀ ਹੈ, ਉਸ ਦਾ ਪਵਾਰਕ ਜੀਵਨ ਅਤਿਅੰਤ ਦੁਖਦਾਈ ਹੋ ਜਾਂਦਾ ਹੈ। ਸਮਾਜਿਕ ਜੀਵਨ ਵਿਚ ਜੋ ਚੰਗੇ ਗੁਣ-ਵਿਸ਼ਵਾਸ, ਪ੍ਰੇਮ, ਪਿਆਰ, ਧੀਰਜ ਤੇ ਖਿਮਾ ਆਦਿਕ ਉਸ ਨੂੰ ਸੁੱਖੀ ਤੇ ਖੁਸ਼ਹਾਲ ਬਣਾਉਣ ਵਿੱਚ ਮਦਦ ਕਰਦੇ ਹਨ, ਉਹ ਸਾਰੇ ਸ਼ਰਾਬ ਪੀਣ ਨਾਲ ਨਸ਼ਟ ਹੋ ਜਾਂਦੇ ਹਨ। ਨਤੀਜੇ ਵਜੋਂ ਉਹ ਵਿਅਕਤੀ ਸਵਾਰਥੀ, ਕ੍ਰੋਧੀ, ਕਾਮੀ, ਅਭਿਮਾਨੀ ਤੇ ਵਿਸ਼ਵਾਸ-ਘਾਤੀ ਬਣ ਜਾਂਦਾ ਹੈ।

ਸਿਹਤ ਉਤੇ ਸ਼ਰਾਬ ਦਾ ਪ੍ਰਭਾਵ:

ਮਨੁੱਖ ਦੇ ਸਰੀਰ ਵਿੱਚ ਦਿਮਾਗ ਸਭ ਤੋਂ ਵੱਧ ਨਾਜ਼ਕ ਚੀਜ਼ ਹੈ ਜੋ ਸਾਰੇ ਸਰੀਰ ਉਤੇ ਕੰਟਰੋਲ ਕਰਦਾ ਹੈ। ਸ਼ਰਾਬ ਪੀਣ ਵਾਲੇ ਦੀ ਸੋਚ-ਸ਼ਕਤੀ ਬਿਲਕੁਲ ਤਬਾਹ ਹੋ ਜਾਂਦੀ ਹੈ ਅਤੇ ਵਿਵੇਕ-ਬੁੱਧੀ ਤੇ ਖਤਮ ਹੋ ਹੀ ਜਾਂਦੀ ਹੈ। ਉਹ ਸਰੀਰਕ ਅਤੇ ਮਾਨਸਿਕ ਕਮਜ਼ੋਰੀਆਂ ਦਾ ਵੀ ਸ਼ਿਕਾਰ ਹੋ ਜਾਂਦਾ ਹੈ। ਉਸ ਦੀ ਉਮਰ, ਨਿਸ਼ਚਿਤ ਮਿਆਦ ਤੋਂ ਘੱਟ ਜਾਂਦੀ ਹੈ। ਉਹ ਸ਼ਕਤੀ-ਹੀਣ ਹੋਣ ਕਰਕੇ ਫੈਸਲੇ ਠੀਕ ਨਹੀਂ ਕਰ ਸਕਦਾ। ਘਰੇਲੂ ਸਮੱਸਿਆਵਾਂ ਤੇ ਦੁਰਘਟਨਾਵਾਂ ਲਈ ਵੀ ਇਹ ਜ਼ਿੰਮੇਵਾਰ ਹੈ। ਐਸ਼-ਇਸ਼ਰਤ ਤਾਂ ਮਨੁੱਖ ਨੂੰ ਤਬਾਹੀ ਵੱਲ ਲੈ ਜਾਂਦੇ ਹਨ। ਇੱਕ ਡਾਕਟਰ ਦੀ ਰਿਪੋਰਟ ਹੈ ਕਿ ਉਸ ਨੇ ਜਿਗਰ ਦੇ ਮਰੀਜ਼ਾਂ ਦਾ ਇਲਾਜ ਕੀਤਾ ਹੈ ਉਹ ਸਾਰੇ ਹੀ ਸ਼ਰਾਬ ਦੀ ਆਦਤ ਨਾਲ ਰੋਗੀ ਸਨ। ਮਨੁੱਖ ਦੀ ਆਰਥਿਕ ਹਾਲਤ ਵੀ ਨਿਘਰ ਜਾਂਦੀ ਹੈ ਅਤੇ ਘਰ ਦੇ ਸਾਰੇ ਵਾਤਵਰਨ ਨੂੰ ਦਲਿੱਦਰੀ ਘੇਰ ਲੈਂਦੀ ਹੈ।

**ਸ਼ਰਾਬ ਨੋਸ਼ੀ ਤੋਂ ਛੁਟਕਾਰਾ:**

ਸ਼ਰਾਬ ਪੀਣ ਤੋਂ ਖਲਾਸੀ ਪਾਉਣੀ ਕੋਈ ਔਖੀ ਗੱਲ ਨਹੀਂ। ਇਸ ਦੇ ਤਿਆਗਣ ਲਈ ਪ੍ਰਭੂ-ਵਿਸ਼ਵਾਸ਼ ਤੇ ਅਰਦਾਸ ਸਭ ਤੋਂ ਵੱਧ ਸਹਾਇਕ ਹਨ। ਗੁਰੂ ਜੀ ਦੀ ਸ਼ਰਣ ਲੈਣ ਨਾਲ ਇਸ ਤੋਂ ਪਿੱਛਾ ਛੁਡਾਇਆ ਜਾ ਸਕਦਾ ਹੈ। ਹਰ ਰੋਜ਼ ਗੁਰਦੁਆਰਾ ਸਾਹਿਬ ਜਾਂ ਕਿਤੇ ਸਤਿ ਸੰਗ ਕਰਕੇ, ਧਾਰਮਕ ਸਾਹਿਤ ਪੜ੍ਹ ਪੜ੍ਹ ਕੇ ਅਤੇ ਗੁਰਬਾਣੀ ਦਾ ਵੱਧ ਤੋਂ ਵੱਧ ਪਾਠ ਕਰਕੇ ਗੁਰੂ ਮਹਾਰਾਜ 'ਸ੍ਰੀ ਗੁਰੂ ਗ੍ਰੰਥ ਸਾਹਿਬ' ਅੱਗੇ ਨਿਮਰਤਾ ਅਤੇ ਭਾਵਨਾ ਨਾਲ ਅਰਦਾਸ ਕੀਤੀ ਜਾਵੇ ਕਿ ਸਤਿਗੁਰੂ ਜੀ। ਇਸ ਲਾਹਨਤ ਤੋਂ ਮੇਰਾ ਪਿੱਛਾ ਛੁਡਾ ਦੇਵੋ ਜੀ। ਜਦੋਂ ਆਪਣਾ ਬਲ ਕੁੱਝ ਨਾ ਸਾਰੇ, ਉਦੋਂ ਸਤਿਗੁਰੂ ਜੀ ਦੀ ਓਟ ਆਸਰਾ ਲਿਆਂ ਕਾਰਜ ਰਾਸ ਹੋ ਜਾਂਦੇ ਹਨ। ਫਿਰ ਜਦੋਂ ਸਤਿਗੁਰੂ ਜੀ ਇਸ ਚੰਦਰੀ ਬੀਮਾਰੀ ਤੋਂ ਬਚਾਅ ਲੈਣ ਤਾਂ ਗੁਰੂ ਹੁਕਮ ਅਨੁਸਾਰ ਖੰਡੇ-ਬਾਟੇ ਦਾ ਅੰਮ੍ਰਿਤ ਪਾਨ ਕਰਕੇ ਸਦਾ ਲਈ ਆਪਣਾ ਲੋਕ-ਪ੍ਰਲੋਕ ਸੁਹੇਲਾ ਕਰਨ ਦੇ ਭਾਗੀ ਬਣ ਜਾਈਦਾ ਹੈ। ਘਰ ਬਾਹਰ ਖੁਸ਼ੀਆਂ ਹੀ ਖੁਸ਼ੀਆਂ, ਖੇੜਾ ਹੀ ਖੇੜਾ, ਹਰ ਤਰ੍ਹਾਂ ਦੀ ਖੁਸ਼ਹਾਲੀ ਤੇ ਚੜ੍ਹਦੀ ਕਲਾ ਆ ਪ੍ਰਵੇਸ਼ ਕਰਦੀ ਹੈ। ਸਤਿਗੁਰੂ ਜੀ ਸਾਨੂੰ ਸਾਰਿਆਂ ਨੂੰ ਸੁਮੱਤ ਬਖਸ਼ਣ ਤਾਂ ਜੋ ਇਸ ਭੈੜੀ ਵਾਦੀ ਅਤੇ ਹੋਰ ਨਸ਼ਿਆਂ ਤੋਂ ਮੂਲੋਂ ਹੀ ਬੱਚੇ ਰਹੀਏ। ਕੇਵਲ ਨਾਮ ਦੀ ਖੁਮਾਰੀ ਲਈ ਯਾਚਨਾ ਕਰਦੇ ਰਹੀਏ।

0172-2690588

—0—

ਸਿੱਖ ਇਤਿਹਾਸ ਨੂੰ ਸੁਖਾਵਾਂ ਮੋੜ ਦੇਣ ਵਾਲੀ ਮਾਈ ਭਾਗੋ ਦੇ ਨਾਂ

# 40 ਮੁਕਤਿਆਂ ਦੀ ਧਰਤੀ ਮੁਕਤਸਰ ਸਾਹਿਬ ਦੀ ਯਾਤਰਾ ਦੇ ਪ੍ਰਭਾਵ

ਪ੍ਰੋ. ਹਮਦਰਦਵੀਰ ਨੌਸ਼ਹਿਰਵੀ

ਮੇਰੇ ਤੋਂ ਕਰੀਬ ਵੀਹ ਸਾਲ ਮੇਰੀ ਵੱਡੀ ਭੈਣ ਪਿਆਰ ਕੌਰ, ਸ੍ਰੀ ਗੰਗਾ ਨਗਰ ਦੇ ਚੱਕ 35 ਜੀ.ਜੀ. ਵਿੱਚ ਵਸਦੀ ਸੀ। ਮੈਂ ਆਪਣੀ ਭੈਣ ਨੂੰ ਮਿਲਣ ਜਾਂਦਾ, ਮੁਕਤਸਰ ਕਸਬੇ ਵਿਚੋਂ ਦੀ ਲੰਘ ਕੇ ਜਾਂਦਾ ਸਾਂ। ਪਰ ਕਦੀ ਮੁਕਤਸਰ ਵਿਖੇ ਰੁਕਿਆ ਨਹੀਂ ਸਾਂ। ਸ੍ਰੀ ਮੁਕਤਸਰ ਸਾਹਿਬ ਤੋਂ ਪ੍ਰਿੰਸੀਪਲ ਬਲਦੇਵ ਸਿੰਘ ਆਜ਼ਾਦ ਦਾ ਬੁਲਾਵਾ ਆਇਆ ਕਿ ਮੈਂ ਮੁਕਤਸਰ ਸਾਹਿਬ ਆਵਾਂ ਤੇ ਇਲਾਕੇ ਦੇ ਲੇਖਕਾਂ, ਪਾਠਕਾਂ ਤੇ ਅਧਿਆਪਕਾਂ ਦੇ ਰੂ-ਬ-ਰੂ ਹੋਵਾਂ ਅਤੇ ਆਪਣੀ ਸਾਹਿਤ ਰਚਨਾ ਬਾਰੇ ਦੱਸਾਂ। ਬਲਦੇਵ ਸਿੰਘ ਆਜ਼ਾਦ ਨੇ ਇਹ ਕਿਹਾ ਕਿ ਸਮਰਾਲਾ ਤੋਂ ਮੁਕਤਸਰ ਸਾਹਿਬ ਕਾਫੀ ਦੂਰ ਹੈ- ਮੈਂ ਕਾਰ ਲੈ ਕੇ ਆਵਾਂ-ਕਿਰਾਇਆ ਉਨ੍ਹਾਂ ਦੀ ਲੋਕ ਸਾਹਿਤ ਸਭਾ ਮੁਕਤਸਰ ਸਾਹਿਬ ਦੇਵੇਗੀ। ਮੈਂ, ਹਰਜਿੰਦਰਪਾਲ ਸਿੰਘ, ਤੇ ਲਖਬੀਰ ਸਿੰਘ ਬਲਾਲਾ ਸਵੇਰੇ ਛੇ ਵਜੇ ਮੁਕਤਸਰ ਸਾਹਿਬ, ਲਈ ਰਵਾਨਾ ਹੋਏ। ਸਾਡਾ ਕਾਰ ਡਰਾਈਵਰ ਮਲਕੀਅਤ ਸਿੰਘ ਗਾਲੜੀ ਬੰਦਾ ਹੈ-ਗੱਲਾਂ ਮਾਰਦਾ ਰਿਹਾ ਆਸੇ ਪਾਸੇ ਬਾਰੇ ਦਸਦਾ ਰਿਹਾ। ਮੈਨੂੰ ਖੁਸ਼ੀ ਸੀ ਕਿ ਮੈਂ 40 ਮੁਕਤਿਆਂ ਸਿੰਘਾਂ ਦੀ ਧਰਤੀ ਉੱਤੇ ਜਾ ਰਿਹਾ ਸਾਂ। 40 ਮਝੈਲ ਸਿੰਘਾਂ ਆਪਣੀ ਕੁਰਬਾਨੀ ਦੇ ਕੇ ਟੁੱਟੀ ਗੰਢ ਲਈ ਸੀ।

ਅਸੀਂ ਲੁਧਿਆਣਾ, ਮੁੱਲਾਂਪੁਰ, ਜਗਰਾਉਂ, ਮੋਗਾ, ਬਾਘਾ ਪੁਰਾਣਾ, ਕੋਟਕਪੂਰਾ ਹੁੰਦੇ ਹੋਏ, ਸਵੇਰੇ 10 ਵਜੇ ਮੁਕਤਸਰ ਸਾਹਿਬ ਪਹੁੰਚੇ। ਬਾਘਾ ਪੁਰਾਣਾ ਨੇੜੇ ਟੋਲ ਪਲਾਜ਼ਾ ਦੀ ਮੋਟੀ ਫੀਸ ਅਦਾ ਕਰਕੇ ਅੱਗੇ ਲੰਘੇ। ਮੈਂ ਹੈਰਾਨ ਸਾਂ ਟੌਲ ਪਲਾਜ਼ਾ ਵਲੋਂ ਸੜਕ ਟੈਕਸ ਤਾਂ ਹੋਰ ਹਜ਼ਾਰਾਂ ਯਾਤਰੂਆਂ ਵਾਂਗ ਸਾਡੇ ਪਾਸੋਂ ਲਿਆ ਗਿਆ ਸੀ-ਪਰ ਸੜਕ ਦੀ ਹਾਲਤ ਬਹੁਤ ਮਾੜੀ ਸੀ। ਮੋਗਾ ਤੋਂ ਅੱਗੇ ਲੰਘ ਕੇ ਸੜਕ ਥਾਂ-ਥਾਂ ਤੋਂ ਟੁੱਟੀ ਪਈ ਸੀ, ਧੂੜ ਦੇ ਬਦਲ ਉੱਡ ਰਹੇ ਸਨ। ਲਗਦਾ ਸੀ ਕਿ ਸੜਕ ਕਾਫੀ ਸਮਾਂ ਪਹਿਲਾਂ ਬਣਨੀ ਸ਼ੁਰੂ ਹੋਈ ਸੀ। ਪਰ ਹਾਲੀ ਤਕ ਮੁਕੰਮਲ ਨਹੀਂ ਸੀ। ਇਹ ਸੜਕ ਕਦੋਂ ਸਾਫ ਸੁਥਰੀ ਬਣ ਕੇ ਤਿਆਰ ਹੋਵੇਗੀ-ਕੁੱਝ ਨਹੀਂ ਸੀ ਕਿਹਾ ਜਾ ਸਕਦਾ। ਮੁਕਤਸਰ ਸਾਹਿਬ ਸ਼ਹਿਰ ਅਤੇ ਰਾਹ ਵਿੱਚ ਆਏ ਕਸਬਿਆਂ ਵਿੱਚ ਸਾਨੂੰ ਕੋਈ ਬਹੁ ਮੰਜ਼ਲਾ ਉੱਚੀ ਤੇ ਖੂਬਸੂਰਤ ਇਮਾਰਤ ਨਜ਼ਰ ਨਹੀਂ ਸੀ ਆਈ। ਉੱਡ ਰਹੀ ਧੂੜ ਭਰੇ ਨਿੱਕੀ-ਨਿੱਕੇ ਘਰ, ਨਿੱਕੀਆਂ-ਨਿੱਕੀਆਂ ਦੁਕਾਨਾਂ ਤੇ ਨਿੱਕੇ-ਨਿੱਕੇ ਵਪਾਰਕ ਅਦਾਰੇ ਸਨ। ਮੁਕਤਸਰ ਸਾਹਿਬ ਸ਼ਹਿਰ ਦੇ ਐਨ ਨੇੜੇ ਤਕ ਖੇਤਾਂ ਵਿੱਚ ਸੇਮ ਦਾ ਪਾਣੀ ਖੜਾ ਸੀ। ਪਤਾ ਲਗਾ ਕਿ ਮੁਕਤਸਰ ਸਾਹਿਬ ਜ਼ਿਲ੍ਹੇ ਦੀਆਂ ਦੋ ਤਹਿਸੀਲਾਂ-ਮਲੋਟ ਅਤੇ ਗਿੱਦੜਬਾਹਾ ਅਤੇ ਤਿੰਨ ਸਬ ਤਹਿਸੀਲਾਂ-ਲੰਬੀ, ਲੱਖੋਵਾਲੀ ਅਤੇ ਬਰੀਵਾਲਾ ਮੰਡੀ ਦਾ ਇਲਾਕਾ ਵੀ ਸੇਮ ਦੀ ਮਾਰੂ ਮਾਰ ਹੇਠਾਂ ਸੀ।

ਮੁਕਤਸਰ ਸਾਹਿਬ ਨੂੰ 1995 ਈ: ਵਿੱਚ ਜ਼ਿਲ੍ਹਾ ਬਣਾਇਆ ਗਿਆ ਸੀ। 1997 ਈ: ਤੋਂ ਮੁਕਤਸਰ ਸਾਹਿਬ ਤੇ ਆਸੇ-ਪਾਸੇ ਦੇ ਦੂਰ ਤਕ ਫੈਲੇ ਇਲਾਕੇ ਵਿੱਚ ਧਰਤੀ ਹੇਠਾਂ ਪਾਣੀ ਰਿਸਣਾ ਸ਼ੁਰੂ ਹੋ ਗਿਆ। ਵਗਦੇ ਵਡੇ ਦਰਿਆ ਵਰਗੀ ਰਾਜਸਥਾਨ ਫੀਡਰ ਨਹਿਰ ਇਲਾਕੇ ਵਿੱਚੋਂ ਦੀ ਗੁਜ਼ਰਦੀ ਹੈ। ਕਈ ਸਾਲਾਂ ਤੋਂ ਪਾਣੀ ਰਿਸਦਾ ਰਿਸਦਾ ਕਾਫੀ ਦੂਰ ਤਕ ਪਹੁੰਚ ਗਿਆ ਸੀ। ਸੈਂਕੜੇ ਪਿੰਡ ਸੇਮ ਦੀ ਮਾਰ ਹੇਠ ਆ ਗਏ ਹਨ। ਕਦੀ ਇਸ ਧਰਤੀ ਉੱਤੇ ਸੁੱਕੀ ਰੇਤ ਉਠਦੀ ਸੀ, ਸੋਕਾ ਪੈਂਦਾ ਸੀ-ਹੁਣ ਇਸ ਧਰਤੀ ਉੱਤੇ ਪਾਣੀ ਸੁਕਦਾ ਹੀ ਨਹੀਂ। ਡੋਬਾ ਹੀ ਡੋਬਾ ਹੈ। ਕਦੀ ਇਸ ਧਰਤੀ ਨੂੰ ਚਿੱਟੇ ਸੋਨੇ ਦੀ ਧਰਤੀ ਕਿਹਾ ਜਾਂਦਾ ਸੀ। ਚਾਰ ਚਾਰ-ਪੰਜ ਪੰਜ ਫੁੱਟ ਉੱਚਾ ਨਰਮਾ ਹੁੰਦਾ ਸੀ। ਮੋਟੇ-ਮੋਟੇ ਟੀਂਡੇ ਲਗਦੇ ਸਨ। ਚਿੱਟੇ-ਚਿੱਟੇ ਫੁੱਲ ਖਿੜਦੇ ਸਨ। ਹੁਣ ਕਿਤੇ ਕਿਤੇ, ਉੱਚੀ ਥਾਂ ਉੱਤੇ, ਨਰਮਾ ਬੀਜਿਆ ਜਾਂਦਾ ਹੈ-ਦੋ ਦੋ-ਤਿੰਨ ਤਿੰਨ ਫੁੱਟ ਦੇ ਨਰਮੇ ਦੇ ਬੂਟੇ ਹੁੰਦੇ ਹਨ-ਕਿਤੇ

ਕਿਤੇ।

1997 ਵਿੱਚ ਜਦੋਂ ਸੇਮ ਦੀ ਸਮੱਸਿਆ ਹਾਲੀ ਸ਼ੁਰੂ ਹੀ ਹੋਈ ਸੀ-ਮਾਹਰਾਂ ਦੀ ਰਾਏ ਪਾਸੇ ਸੁੱਟ ਕੇ, -ਸਿਫਾਰਸ਼ੀ ਸੇਮ ਨਾਲੇ ਬਣਾਏ ਗਏ। ਸਿਆਸੀ ਰਸੂਖ ਵਾਲੇ ਜ਼ੋਰਾਵਰ ਕਿਸਾਨਾਂ ਨੇ ਆਪਣੀਆਂ ਜ਼ਮੀਨਾਂ ਵਿਚੋਂ ਸਿੱਧਾ ਸੇਮ ਨਹੀਂ ਪੁੱਟਣ ਦਿੱਤਾ। ਪਾਣੀ ਦੇ ਕੁਦਰਤੀ ਵਹਾ ਦੇ ਵਿਰੁੱਧ ਸੇਮ ਨਾਲਿਆਂ ਵਿੱਚ ਕਈ ਵਿੰਗ ਪਾਏ ਗਏ। ਨਾਲਿਆਂ ਦੀ ਡੂੰਘਾਈ ਤੇ ਚੌੜਾਈ ਵੀ ਘਟ ਰੱਖੀ ਗਈ। ਸੇਮ ਦਾ ਪਾਣੀ ਅੱਗੇ ਜਾਣ ਦੀ ਥਾਂ ਉਥੇ ਢੁਕਿਆ ਰਹਿਣ ਲੱਗਾ। ਇਹ ਡਰੇਨ ਨਾਲੇ ਪਾਣੀ ਡਰੇਨ ਨਹੀਂ ਕਰਦੇ, ਪਾਣੀ ਰੋਕਦੇ ਹਨ-ਵਾਟਰ ਲੌਗਿੰਗ ਦੀ ਸਮੱਸਿਆ ਹੋਰ ਗੰਭੀਰ ਹੋ ਗਈ। ਕਰੋੜਾਂ ਰੁਪਏ ਵੀ ਖਰਚੇ ਗਏ-ਪਰ ਲਾਭ ਕੋਈ ਨਾ ਹੋਇਆ। ਸੇਮ ਦੇ ਪਾਣੀ ਕਰਕੇ ਸ਼ੋਰਾ ਪੈਦਾ ਹੁੰਦਾ ਗਿਆ ਕੈਂਸਰ, ਕਾਲਾ ਪੀਲੀਆ, ਦਮਾ, ਚਮੜੀ ਰੋਗ ਵਧਦੇ ਗਏ। ਮਿੱਟੀ ਸਵਾਹ ਵਰਗੀ ਹੋ ਗਈ। ਕੋਈ ਫਸਲ ਜੋਬਨ ਤੇ ਨਾ ਆਉਂਦੀ। ਘਾਹ ਦੀ ਤਿੜ ਵੀ ਨਾ ਉਗਦੀ। ਡੰਗਰਾਂ ਲਈ ਚਾਰਾ ਪੈਦਾ ਕਰਨਾ ਵੀ ਮੁਸ਼ਕਲ ਹੋ ਗਿਆ। ਸੇਮ ਮਾਰੀ ਮਿੱਟੀ ਦੀ ਇੱਟ ਵੀ ਪਾਏਦਾਰ ਨਹੀਂ ਹੁੰਦੀ। ਸੀਮਿੰਟ ਵੀ ਪੱਕੀ ਤਰ੍ਹਾਂ ਪਕੜ ਨਹੀਂ ਸਕਦਾ। ਕੰਧਾਂ ਉੱਤੇ ਸ਼ੋਰਾ ਤੇ ਕੱਲਰ ਲਗ ਜਾਂਦਾ ਹੈ। ਕੰਧਾਂ ਹੌਲੀ ਹੌਲੀ ਭੁਰਨ ਲਗਦੀਆਂ ਹਨ। ਸਰੀਏ ਨੂੰ ਵੀ ਸ਼ੋਰਾ ਖਾ ਜਾਂਦਾ ਹੈ। ਸਰੀਰ ਦੀਆਂ ਹੱਡੀਆਂ ਉਤੇ ਵੀ ਸ਼ੋਰੇ ਦਾ ਅਸਰ ਹੁੰਦਾ ਹੈ। ਫਸਲਾਂ ਬੀਜੀਆਂ ਹੀ ਨਹੀਂ ਜਾਂਦੀਆਂ। ਵੱਡੇ-ਵੱਡੇ ਕਦਾਵਰ ਬਿਰਖ਼ ਵੀ ਨਹੀਂ ਹੁੰਦੇ, ਬਾਗ ਨਹੀਂ ਹੁੰਦੇ। ਸਾਰਾ ਇਲਾਕਾ ਸੁੰਨਾ ਸੁੰਨਾ ਜਿਹਾ ਲਗਦਾ ਹੈ-ਕੁਦਰਤੀ ਸੁੰਦਰਤਾ ਤੋਂ ਵਾਂਜਾ ਹੈ। ਜ਼ਮੀਨ ਉੱਤੇ, ਬੈਂਕਾਂ ਵੀ ਕਰਜ਼ਾ ਨਹੀਂ ਦਿੰਦੀਆਂ। ਇਕ ਰਿਪੋਰਟ ਅਨੁਸਾਰ ਮੁਕਤਸਰ ਸਾਹਿਬ ਦੇ 1,62,759 ਏਕੜ ਰਕਬੇ ਉਤੇ ਪਾਣੀ ਖੜਾ ਹੈ। ਮੁਕਤਸਰ ਸਾਹਿਬ ਦੀ ਵੱਸੋਂ ਇਕ ਲੱਖ 17 ਹਜ਼ਾਰ ਤੋਂ ਕੁਝ ਵੱਧ ਹੈ। ਸ਼ਹਿਰ ਅੰਦਰ ਸੀਵਰੇਜ ਤੇ ਬਾਰਿਸ਼ ਦੇ ਪਾਣੀ ਦਾ ਨਿਕਾਸੀ ਦਾ ਵਧੀਆ ਪ੍ਰਬੰਧ ਨਹੀਂ। ਸ਼ਹਿਰ ਵਿੱਚ ਕੋਈ ਭਾਰਾ ਉਦਯੋਗ ਨਹੀਂ। ਏਥੇ ਹੱਥਾਂ ਨਾਲ ਬਣਾਈਆਂ ਖੱਲ ਦੀਆਂ ਜੁਤੀਆਂ ਪ੍ਰਸਿੱਧ ਹੁੰਦੀਆਂ ਸਨ। ਪਰ ਹੁਣ ਕਾਰੀਗਰ ਹੱਥੀਂ ਜੁੱਤੀਆਂ ਨਹੀਂ ਬਣਾਉਂਦੇ, ਮਸ਼ੀਨੀ ਜੁੱਤੀਆਂ ਬਣਦੀਆਂ ਹਨ। ਇਲਾਕੇ ਵਿੱਚ ਸ਼ੈਲਰ ਉਦਯੋਗ ਵੀ ਖਤਰੇ ਵਿੱਚ ਹੈ, ਕਿਉਂਕਿ ਸੇਮ ਦੀ ਸਮੱਸਿਆ ਹੋਣ ਕਰਕੇ ਝੋਨਾ ਵੀ ਬਹੁਤਾ ਨਹੀਂ ਪੈਦਾ ਕੀਤਾ ਜਾ ਸਕਦਾ। ਸ਼ਹਿਰ ਵਿੱਚ ਪਬਲਿਕ ਲਾਇਬਰੇਰੀ ਤਾਂ ਹੈ-ਪਰ ਕਿਤਾਬਾਂ ਬਹੁਤ ਘੱਟ ਹਨ। ਚੰਗਾ ਸਰਕਾਰੀ ਕਾਲਜ ਹੈ-ਪਰ ਸਟਾਫ ਬਹੁਤ ਘੱਟ ਹੈ। ਸ਼ਹਿਰ ਵਿੱਚ ਵਧੀਆ ਲੇਖਕ ਵਸਦੇ ਹਨ-ਪ੍ਰੋ. ਲੋਕ ਨਾਥ, ਪ੍ਰੋ. ਪਰਮਜੀਤ ਸਿੰਘ ਢੀਂਗਰਾ, ਬਲਦੇਵ ਸਿੰਘ ਆਜ਼ਾਦ, ਰਾਮ ਸਵਰਨ ਲੱਖੇਵਾਲੀ, ਕਵਿਤਰੀ ਹਰਵਿੰਦਰ ਰਾਣਾ, ਕਲਮ ਦੇ ਸਿਪਾਹੀ ਹਨ। ਕਸ਼ਮੀਰੀ ਲਾਲ ਚਾਵਲਾ ਅਦਬੀ ਪਰਕਰਮਾ ਅਤੇ ਗੁਰਸੇਵਕ ਸਿੰਘ ਪ੍ਰੀਤ ਸਾਹਿਤਕ ਸੱਥ, ਸੰਸਥਾਵਾਂ ਚਲਾਉਂਦੇ ਹਨ।

ਜਗੀਰ ਸਿੰਘ ਆਜ਼ਾਦ ਅਤੇ ਪਿਆਰਾ ਸਿੰਘ ਪਿਆਰ ਆਜ਼ਾਦੀ ਘੁਲਾਟੀਏ ਹੋਏ ਹਨ। ਪੰਜਾਬ ਸਕੂਲ ਸਿੱਖਿਆ ਬੋਰਡ ਦੇ ਚੇਅਰਪਰਸਨ ਤੇਜਿੰਦਰ ਕੌਰ ਧਾਲੀਵਾਲ ਮੁਕਤਸਰ ਸਾਹਿਬ ਦੇ ਰਹਿਣ ਵਾਲੇ ਹਨ।

ਮੁਕਤਸਰ ਸਾਹਿਬ ਸ਼ਹਿਰ ਤੋਂ 18 ਕਿਲੋਮੀਟਰ ਦੀ ਦੂਰੀ ਉੱਤੇ ਸਰਕਾਰੀ ਕੰਨਿਆਂ ਸੈਕੰਡਰੀ ਸਕੂਲ ਲੱਖੇਵਾਲੀ ਇਲਾਕੇ ਦਾ ਪ੍ਰਸਿੱਧ ਸਕੂਲ ਹੈ। ਪ੍ਰਿੰਸੀਪਲ ਬਲਦੇਵ ਸਿੰਘ ਆਜ਼ਾਦ ਦੀ ਅਗਵਾਈ ਵਿੱਚ ਪੰਜਾਬ ਦੇ ਬਹੁਤ ਸਾਰੇ ਨਾਮਵਰ ਲੇਖਕ ਇਸ ਸਕੂਲ ਪਧਾਰਦੇ ਰਹੇ ਹਨ। ਸਕੂਲ ਦੀ ਵਧੀਆ ਲਾਇਬਰੇਰੀ ਵਿੱਚ 50 ਪੰਜਾਬੀ ਲੇਖਕਾਂ ਦੀਆਂ ਵੱਡੀਆਂ ਤਸਵੀਰਾਂ ਲਗੀਆਂ ਹੋਈਆਂ ਹਨ। ਭਗਤ ਪੂਰਨ ਸਿੰਘ ਟਰੱਸਟ ਬਹੁਤ ਸੋਹਣਾ ਕੰਮ ਕਰ ਰਿਹਾ ਹੈ।

ਖਿਦਰਾਣੇ ਦੀ ਢਾਬ ਦੁਆਲੇ ਉਸਰਿਆ ਪਵਿੱਤਰ ਸ਼ਹਿਰ ਮੁਕਤਸਰ ਸਾਹਿਬ, ਸਿੱਖ ਇਤਿਹਾਸ ਵਿੱਚ ਬਹੁਤ ਵਡਾ ਤੇ ਆਦਰਯੋਗ ਸਥਾਨ ਰੱਖਦਾ ਹੈ। ਝਬਾਲ ਜ਼ਿਲ੍ਹਾ ਅੰਮ੍ਰਿਤਸਰ ਦੀ ਮਾਈ ਭਾਗੋ ਦੀ ਪ੍ਰੇਰਨਾ ਸਦਕਾ, ਬੇਦਾਵਾ ਦੇ ਗਏ ਚਾਲੀ ਮਝੈਲ ਸਿੰਘ ਫੇਰ ਦਸਮੇਸ਼ ਗੁਰੂ ਸਾਹਿਬ ਨਾਲ ਆ ਜੁੜੇ ਸਨ।

ਅਨੰਦਪੁਰ ਸਾਹਿਬ ਦੇ ਕਿੱਲ੍ਹੇ ਵਿੱਚ ਘਿਰੇ ਹੋਏ 40 ਸਿੱਖ, ਹੋਰ ਭੁੱਖ ਤ੍ਰੇਹ ਸਹਿਣ ਨਾ ਕਰ ਸਕੇ ਤੇ ਗੁਰੂ ਗੋਬਿੰਦ

ਸਿੰਘ ਜੀ ਨੂੰ ਬੇਦਾਵਾ ਲਿਖਕੇ ਦੇ ਕੇ, ਕਿਲੇ ਦੇ ਘੇਰੇ ਵਿੱਚੋਂ ਬਾਹਰ ਆ ਗਏ ਸਨ। ਗੁਰੂ ਸਾਹਿਬ ਦਾ ਸਾਥ ਦੇਣ ਦੀ ਥਾਂ, ਮਰ ਮਿਟਣ ਦੀ ਥਾਂ, ਬੇਮੁਖ ਹੋ ਗਏ ਸਨ।

ਭਾਗ ਭਰੀ (ਭਾਗੋ) ਦਾ ਜਨਮ ਭਾਈ ਮਾਨੇਸ਼ਾਹ ਦੇ ਘਰ ਪਿੰਡ ਝਬਾਲ, ਜ਼ਿਲ੍ਹਾ ਅੰਮ੍ਰਿਤਸਰ 1668 ਈ: ਨੂੰ ਹੋਇਆ। ਮਾਈ ਭਾਗੋ ਦੀ ਸ਼ਾਦੀ ਪੱਟੀ ਦੇ ਰਹਿਣ ਵਾਲੇ ਨਿਧਾਨੇ ਵੜੈਚ (ਨਿਧਾਨ ਸਿੰਘ) ਨਾਲ ਹੋਈ। ਮਾਈ ਭਾਗੋ ਤੇ ਉਸ ਦੇ ਪਰਿਵਾਰ ਨੇ ਛੇਵੇਂ ਗੁਰੂ ਤੋਂ ਲੈ ਕੇ ਦਸਵੇਂ ਗੁਰੂ ਤਕ, ਪੰਜ ਗੁਰੂ ਸਾਹਿਬਾਨ ਦੇ ਦਰਸ਼ਨ ਕੀਤੇ। ਅਨੰਦਪੁਰ ਸਾਹਿਬ ਵਿਖੇ 7 ਮਹੀਨਿਆਂ ਦੀ ਲੰਮੀ ਘੇਰਾਬੰਦੀ ਵਿੱਚੋਂ ਨਿਕਲਣ ਵਾਲੇ 40 ਸਿੰਘਾਂ ਵਿੱਚ ਮਾਈ ਭਾਗੋ ਦੇ ਦੋ ਭਰਾ - ਭਾਗ ਸਿੰਘ ਅਤੇ ਦਿਲਬਾਗ ਸਿੰਘ ਅਤੇ ਉਸ ਦਾ ਪਤੀ ਨਿਧਾਨ ਸਿੰਘ ਵੀ ਸ਼ਾਮਲ ਸਨ। ਇਤਿਹਾਸਕਾਰ ਆਵਤ ਸਿੰਘ (ਸਚਖੰਡ ਪੱਤਰ ਅਗਸਤ 2004) ਮਾਈ ਭਾਗੋ ਨੇ 40 ਸਿੰਘਾਂ ਨੂੰ ਪ੍ਰੇਰ ਕੇ ਪਿੰਡ ਰਟੌਲ ਦੇ ਮਹਾਂ ਸਿੰਘ ਦੀ ਅਗਵਾਈ ਹੇਠ ਇਕੱਠਾ ਕਰ ਲਿਆ ਅਤੇ ਖਿਦਰਾਣੇ ਦੀ ਢਾਬ ਵੱਲ ਚਾਲੇ ਪਾ ਦਿੱਤੇ।

ਗੁਰੂ ਗੋਬਿੰਦ ਸਿੰਘ ਜੀ ਨੇ ਪੋਹ ਦੇ ਮਹੀਨੇ, 1704 ਈ: ਨੂੰ ਅਨੰਦਪੁਰ ਸਾਹਿਬ ਦਾ ਵਾਸ ਛਡਿਆ। ਅਤਿ ਮੁਸ਼ਕਲ ਹਾਲਾਤ ਵਿੱਚ ਗੁਰੂ ਸਾਹਿਬ ਜੀ ਕੀਰਤਪੁਰ, ਰੋਪੜ, ਕੋਟਲਾ ਨਿਹੰਗ, ਚਮਕੌਰ, ਮਾਛੀਵਾੜਾ, ਆਲਮਗੀਰ, ਲੰਮੇ ਜੱਟਪੁਰੇ , ਰਾਏ ਕੋਟ, ਕਾਂਗੜ, ਦੀਨਾ, ਗੁਰੂਸਰ ਭਾਈ ਭਗਤਾ, ਬਰਗਾੜੀ, ਬਹਿਬਲ, ਸਰਾਵਾਂ ਪੱਤੋ, ਜੈਤੋ, ਦਭਵਾਲੀ, ਆਦਿ ਪਿੰਡਾਂ ਵਿੱਚ ਹੁੰਦੇ ਹੋਏ, ਕੋਟਕਪੂਰੇ ਤੇ ਫੇਰ ਖਿਦਰਾਣੇ ਦੀ ਢਾਬ ਪੁੱਜੇ। ਪਿਛੇ ਸੂਬਾ ਸਰਹਿੰਦ ਦੀ ਅਗਵਾਈ ਵਿੱਚ ਮੁਗਲ ਫੌਜਾਂ ਆ ਰਹੀਆਂ ਸਨ। ਗੁਰੂ ਸਾਹਿਬ ਨੇ ਟਿੱਬੀ ਤੋਂ ਪਹਿਲਾਂ ਖਿਦਰਾਣੇ ਦੀ ਢਾਬ ਉੱਤੇ ਮੋਰਚਾ ਲਾ ਲਿਆ। ਤਾਕੇ ਦੁਸ਼ਮਣ ਮੁਗਲ ਫੌਜਾਂ ਨੂੰ ਗੁਰੂ ਸਾਹਿਬ ਤਕ ਪਹੁੰਚਣ ਤੋਂ ਪਹਿਲਾਂ ਉਲਝਾ ਲਿਆ ਜਾਵੇ। ਚਾਲੀ ਸਿੰਘ ਬਹਾਦਰੀ ਨਾਲ ਲੜੇ ਅਤੇ ਵੀਰਗਤੀ ਪਾ ਗਏ। ਭਾਈ ਮਹਾਂ ਸਿੰਘ ਨੇ ਸਵਾਸ ਤਿਆਗਣ ਤੋਂ ਪਹਿਲਾਂ ਗੁਰੂ ਜੀ ਨੂੰ ਬੇਨਤੀ ਕੀਤੀ, ਬਖਸ਼ ਦਿਓ, ਬੇਦਾਵੇ ਵਾਲਾ ਕਾਗਜ਼ ਪਾੜ ਦਿਓ। ਗੁਰੂ ਸਾਹਿਬ ਨੇ ਬੇਦਾਵਾ ਪਾੜ ਦਿੱਤਾ। ਸਾਰੇ 40 ਸ਼ਹੀਦ ਸਿੰਘਾਂ ਦੀਆਂ ਦੇਹਾਂ ਇਕ ਥਾਂ ਇਕੱਠੀਆਂ ਕਰਵਾ ਕੇ ਚਿਤਾ ਬਣਾ ਕੇ, ਗੁਰੂ ਸਾਹਿਬ ਨੇ ਹੱਥੀਂ ਸੰਸਕਾਰ ਕੀਤਾ। ਇਸ ਸਥਾਨ ਉਤੇ ਗੁਰਦੁਆਰਾ ਅੰਗੀਠਾ ਸਾਹਿਬ ਬਣਿਆ ਹੋਇਆ ਹੈ। ਅੰਗੀਠਾ ਸਾਹਿਬ, ਦਰਬਾਰ ਸਾਹਿਬ ਮੁਕਤਸਰ ਸਾਹਿਬ ਦੇ ਨਾਲ ਹੀ ਬਣਿਆ ਹੋਇਆ ਹੈ। ਮੁਖ ਗੁਰਦੁਆਰਾ, ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਵਿੱਚ, ਇਕ ਪਾਸੇ ਮਾਈ ਭਾਗੋ (ਭਾਗ ਕੌਰ) ਦਾ ਗੁਰਦੁਆਰਾ ਬਣਿਆ ਹੋਇਆ ਹੈ। ਦਰਬਾਰ ਸਾਹਿਬ ਗੁਰਦੁਆਰੇ ਦੇ ਨੇੜੇ ਹੀ ਮਾਈ ਭਾਗੋ ਅਜਾਇਬ ਘਰ ਵੀ ਸੁਸ਼ੋਭਤ ਹੈ। ਸਰਦਾਰ ਹਰੀ ਸਿੰਘ ਨਲੂਆ, ਮਹਾਰਾਜਾ ਰਣਜੀਤ ਸਿੰਘ ਅਤੇ ਬਾਬਾ ਅਕਾਲੀ ਫੂਲਾ ਸਿੰਘ ਆਦਿ ਦੇ ਯਤਨ ਸਦਕਾ 1810 ਈ: ਵਿੱਚ ਸ੍ਰੀ ਦਰਬਾਰ ਸਾਹਿਬ ਸੰਪੂਰਨ ਸੀ, 1818 ਈ: ਵਿੱਚ ਮਹਾਰਾਜਾ ਰਣਜੀਤ ਸਿੰਘ ਨੇ ਏਥੇ ਪੱਕਾ ਕਿਲਾ ਬਣਵਾਇਆ ਸੀ।

ਸ੍ਰੀ ਮੁਕਤਸਰ ਸਾਹਿਬ ਵਿਖੇ ਹੋਰ ਪ੍ਰਸਿੱਧ ਇਤਿਹਾਸਕ ਸਥਾਨ ਤੇ ਗੁਰਦੁਵਾਰੇ ਹਨ-ਗੁਰਦੁਆਰਾ ਤੰਬੂ ਸਾਹਿਬ, ਗੁਰਦੁਆਰਾ ਸਾਹਿਬ ਸ਼ਹੀਦ ਗੰਜ, ਗੁਰਦੁਆਰਾ ਦਾਤਣਸਰ, ਗੁਰਦਵਾਰਾ ਸਾਹਿਬ ਰਕਾਬਸਰ, ਗੁਰਦੁਵਾਰਾ ਟਿੱਬੀ ਸਾਹਿਬ, ਗੁਰਦੁਵਾਰਾ ਤਰਨਤਾਰਨ ਸਾਹਿਬ।ਚਾਲੀ ਮੁਕਤਿਆਂ ਦੀ ਯਾਦ ਵਿੱਚ ਗੁਰਦੁਵਾਰਾ ਸਾਹਿਬ ਸ਼ਹੀਦ ਗੰਜ ਸ੍ਰੀ ਮੁਕਤਸਰ ਸਾਹਿਬ ਵਿਖੇ ਹਰ ਸਾਲ ਪਹਿਲੀ ਮਾਘ ਨੂੰ ਇਕ ਵਡਾ ਮੇਲਾ ਭਰਦਾ ਹੈ।

ਪਵਿੱਤਰ ਸ਼ਹਿਰ ਸ੍ਰੀ ਮੁਕਤਸਰ ਸਾਹਿਬ ਦੇ ਵਿਕਾਸ ਲਈ ਜ਼ਰੂਰੀ ਹੈ ਕਿ ਇਸ ਇਲਾਕੇ ਵਿੱਚ ਦੂਰ ਤਕ ਫੈਲੀ ਸੇਮ ਦੀ ਸਮੱਸਿਆ ਦਾ ਸ਼ੀਘਰ ਹੀ ਕੋਈ ਪੱਕਾ ਤੇ ਸਥਾਈ ਹੱਲ ਲਭਿਆ ਜਾਵੇ। ਸ਼ਹਿਰ ਵਿਚੋਂ ਗੰਦੇ ਪਾਣੀ ਦੀ ਨਿਕਾਸੀ ਦਾ ਪ੍ਰਬੰਧ ਕੀਤਾ ਜਾਵੇ-ਰੋਜ਼ਗਾਰ ਦੇ ਸਾਧਨ ਪੈਦਾ ਕਰਨ ਲਈ ਉਦਯੋਗ ਲਗਾਏ ਜਾਣ। ਸੜਕਾਂ ਦੀ ਹਾਲਤ ਸੁਧਾਰੀ ਜਾਵੇ। ਇਲਾਕੇ ਦੀ ਵਿਕਾਸ ਦੀ ਟੁੱਟੀ ਤੰਦ ਗੰਢੀ ਜਾਵੇ।

94638-08697

—0—

# ਕਰਨਾਟਕ ਦੇ ਪ੍ਰੋ. ਪੰਡਤ ਰਾਉ ਧਰੇਨਵਰ ਦੀ ਪੰਜਾਬੀ ਪ੍ਰਤੀ ਲਗਨ ਅਤੇ ਗੁਰਬਾਣੀ ਨਾਲ ਪਿਆਰ

*ਅਮਰਜੀਤ ਸਿੰਘ ਬਠਲਾਣਾ*

ਕਰਨਾਟਕਾ ਦੇ ਜ਼ਿਲ੍ਹਾ ਬੀਜਾਪੁਰ ਦੇ ਜੰਮਪਲ ਪ੍ਰੋ. ਪੰਡਤ ਰਾਉ ਧਰੇਨਵਾਰ, ਪੋਸਟ ਗਰੈਜੂਏਟ ਸਰਕਾਰੀ ਕਾਲਜ, ਸੈਕਟਰ 46, ਚੰਡੀਗੜ੍ਹ ਵਿਖੇ ਸਮਾਜ ਸ਼ਾਸਤਰ ਦਾ ਵਿਸ਼ਾ ਪੜ੍ਹਾਉਂਦੇ ਹਨ। ਦੱਖਣੀ ਭਾਰਤ ਦੇ ਪ੍ਰੋ: ਰਾਉ ਉਸ ਸਮੇਂ ਚਰਚਾ ਵਿੱਚ ਆਏ ਜਦੋਂ ਉਨ੍ਹਾਂ ਨੇ ਗੁਰਦਾਸ ਮਾਨ ਵਲੋਂ ਗਾਏ ਗੀਤ 'ਘਰ ਦੀ ਸ਼ਰਾਬ ਹੋਵੇ' 'ਤੇ ਆਪਣਾ ਵਿਰੋਧ ਜ਼ਾਹਰ ਕੀਤਾ। ਇਹ ਕਾਰਨ ਭਾਵੇਂ ਕੋਈ ਐਨਾ ਵੱਡਾ ਨਹੀਂ ਸੀ ਪਰ ਪੰਜਾਬ ਦੇ ਸਭਿਆਚਾਰ ਪ੍ਰਤੀ ਉਨ੍ਹਾਂ ਦਾ ਮੋਹ ਅਤੇ ਪੰਜਾਬ ਵਿੱਚ ਨਸ਼ਿਆਂ, ਲਚਰ ਗਾਇਕੀ ਅਤੇ ਪੰਜਾਬੀ ਮਾਂ-ਬੋਲੀ ਪ੍ਰਤੀ ਸਤਿਕਾਰ ਵੇਖ ਕੇ, ਉਨ੍ਹਾਂ ਨਾਲ ਕੀਤੀ ਮੁਲਾਕਾਤ ਦੇ ਕੁੱਝ ਅੰਸ਼ ਸਾਂਝੇ ਕੀਤੇ ਜਾ ਰਹੇ ਹਨ:

**ਸਵਾਲ: ਤੁਸੀਂ ਪੰਜਾਬ ਦੇ ਸਭਿਆਚਾਰ ਨਾਲ ਕਿਵੇਂ ਜੁੜੇ?**

**ਜਵਾਬ:** ਜਦੋਂ ਮੇਰੀ ਨਿਯੁਕਤੀ ਚੰਡੀਗੜ੍ਹ ਦੇ ਸਰਕਾਰੀ ਕਾਲਜ ਵਿੱਚ ਹੋਈ ਤਾਂ ਮੈਂ ਦੋ ਸਾਲਾਂ ਤਕ ਅੰਗਰੇਜ਼ੀ ਵਿੱਚ ਪੜ੍ਹਾਉਂਦਾ ਰਿਹਾ ਪਰ ਵਿਦਿਆਰਥੀਆਂ ਨੂੰ ਕੋਈ ਸਮਝ ਨਾ ਆਏ ਅਤੇ ਮੈਨੂੰ ਵੀ ਤਸੱਲੀ ਨਾ ਹੋਇਆ ਕਰੇ। ਫਿਰ ਮੈਂ ਕਾਲਜ ਦੀਆਂ ਲਾਇਬ੍ਰੇਰੀਆਂ ਵਿਚੋਂ ਕਿਤਾਬਾਂ ਪੜ੍ਹ-ਪੜ੍ਹ ਕੇ ਪੰਜਾਬੀ ਬੋਲੀ ਬੋਲਣੀ ਅਤੇ ਲਿਖਣੀ ਸਿੱਖੀ। ਪੰਜਾਬ ਸਕੂਲ ਸਿੱਖਿਆ ਬੋਰਡ ਤੋਂ 10ਵੀਂ ਪੱਧਰ ਦੀ ਪੰਜਾਬੀ ਪਹਿਲੇ ਦਰਜੇ ਵਿੱਚ ਪਾਸ ਕੀਤੀ। ਬਸ ਉਸ ਦਿਨ ਤੋਂ ਮੈਂ ਪੰਜਾਬੀ ਵਿੱਚ ਪੜ੍ਹਾਉਣ ਲੱਗ ਪਿਆ ਅਤੇ ਮੇਰੇ ਅੰਦਰ ਪੰਜਾਬੀ ਸਭਿਆਚਾਰ ਬਾਰੇ ਜਾਣਨ ਦੀ ਉਤਸੁਕਤਾ ਬਣੀ।

**ਸਵਾਲ: ਪੰਜਾਬੀ ਸਾਹਿਤ 'ਚੋਂ ਤੁਸੀਂ ਹੁਣ ਤਕ ਕਿਹੜੇ -ਕਿਹੜੇ ਲੇਖਕਾਂ ਨੂੰ ਪੜ੍ਹਿਆ ਹੈ?**

**ਜਵਾਬ:** ਭਾਈ ਵੀਰ ਸਿੰਘ ਸਮੇਤ ਅੰਮ੍ਰਿਤਾ ਪ੍ਰੀਤਮ, ਸ਼ਿਵ ਕੁਮਾਰ ਬਟਾਲਵੀ ਤੋਂ ਇਲਾਵਾ ਧਾਰਮਕ ਸਾਹਿਤ ਵਲ ਮੇਰੀ ਜ਼ਿਆਦਾ ਰੁਚੀ ਹੈ।

**ਸਵਾਲ: ਧਾਰਮਕ ਸਾਹਿਤ ਬਾਰੇ ਥੋੜਾ ਚਾਨਣਾ ਪਾਉ?**

**ਜਵਾਬ:** ਮੈਂ ਸ਼ੁਰੂ ਵਿੱਚ ਜਪੁ ਜੀ ਸਾਹਿਬ, ਸੁਖਮਨੀ ਸਾਹਿਬ ਅਤੇ ਜਫ਼ਰਨਾਮਾ ਅੰਗਰੇਜ਼ੀ ਭਾਸ਼ਾ ਵਿੱਚ ਪੜ੍ਹਿਆ। ਮੇਰੀ ਰੁਚੀ ਹੁਣ ਜ਼ਿਆਦਾ ਧਾਰਮਕ, ਖਾਸ ਕਰ ਕੇ ਸਿੱਖ ਇਤਿਹਾਸ ਵਿੱਚ ਹੈ।

**ਸਵਾਲ: ਸਿੱਖ ਇਤਿਹਾਸ ਬਾਰੇ ਦਿਲਚਸਪੀ ਦਾ ਖਾਸ ਕਾਰਨ?**

**ਜਵਾਬ:** ਅਸਲ ਵਿੱਚ ਸਾਲ 2005 ਵਿੱਚ ਮੈਂ ਆਪਣੇ ਮਾਤਾ-ਪਿਤਾ ਨਾਲ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਗਿਆ ਸੀ। ਉਸੇ ਸਮੇਂ ਮੈਨੂੰ ਮਹਿਸੂਸ ਹੋਣ ਲੱਗਾ ਕਿ ਇਥੇ ਕੋਈ ਸ਼ਕਤੀ ਹੈ ਅਤੇ ਮੈਂ ਫਿਰ ਹੌਲੀ-ਹੌਲੀ ਸਿੱਖ ਇਤਿਹਾਸ ਨਾਲ ਜੁੜਦਾ ਗਿਆ।

**ਸਵਾਲ: ਸਿੱਖ ਇਤਿਹਾਸ ਸਬੰਧੀ ਤੁਸੀਂ ਹੋਰ ਕੀ ਕੁੱਝ ਜਾਣਦੇ ਹੋ?**

**ਜਵਾਬ:** ਜਿਵੇਂ ਹੀ ਮੈਨੂੰ ਸਿੱਖ ਇਤਿਹਾਸ ਜਾਣਨ ਦੀ ਉਤਸੁਕਤਾ ਹੋਈ, ਮੈਂ ਵੱਖ-ਵੱਖ ਗੁਰਦਵਾਰਿਆਂ ਵਿੱਚ ਜਾ ਕੇ, ਉਥੇ ਰਹਿਣ ਵਾਲੇ ਲੋਕਾਂ ਨੂੰ ਮਿਲਣ ਲੱਗਾ ਅਤੇ ਗੁਰ ਮਰਿਆਦਾ, ਲੰਗਰ ਪ੍ਰਥਾ ਸਬੰਧੀ ਜਾਣਕਾਰੀ ਲਈ।

**ਸਵਾਲ: ਇਸ ਜਾਣਕਾਰੀ ਨੂੰ ਅਮਲੀ ਰੂਪ ਦੇਣ ਲਈ ਕੀ ਕਰ ਰਹੇ ਹੋ?**

**ਜਵਾਬ:** ਸਾਲ 2011 ਵਿੱਚ ਮੈਂ ਜਫ਼ਰਨਾਮਾ, ਜਪੁ ਜੀ ਸਾਹਿਬ ਅਤੇ ਸੁਖਮਨੀ ਸਾਹਿਬ ਦਾ ਕੰਨੜ ਭਾਸ਼ਾ ਵਿੱਚ ਅਨੁਵਾਦ ਕਰ ਕੇ ਇਸ ਨੂੰ ਕਰਨਾਟਕ ਵਿੱਚ ਪਹੁੰਚਾਇਆ ਹੈ। ਮੇਰੇ ਆਪਣੇ ਪਿੰਡ ਵਿੱਚ 300 ਬੱਚੇ ਸਕੂਲ ਤੋਂ ਬਾਅਦ ਜਪੁ ਜੀ ਸਾਹਿਬ ਦਾ ਪਾਠ ਕਰਦੇ ਹਨ ਅਤੇ ਮੇਰਾ ਛੋਟਾ ਭਰਾ ਇਸ ਦੀ ਦੇਖ-ਰੇਖ ਕਰਦਾ ਹੈ।

**ਸਵਾਲ: ਅੱਜ ਕਲ ਨਵਾਂ ਕੀ ਲਿਖ ਰਹੇ ਹੋ?**

**ਜਵਾਬ:** ਮੇਰੀ ਇਕ ਪੁਸਤਕ 'ਹੇ ਨਾਨਕ' ਪੰਜਾਬੀ ਵਿੱਚ ਛਪ ਰਹੀ ਹੈ। ਇਸ ਤੋਂ ਇਲਾਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੰਨੜ ਭਾਸ਼ਾ ਵਿੱਚ ਅਨੁਵਾਦ ਕਰ ਰਿਹਾ ਹਾਂ। ਪ੍ਰੋ:

ਸਾਹਿਬ ਸਿੰਘ ਵਲੋਂ ਅੰਗਰੇਜ਼ੀ ਅਤੇ ਪੰਜਾਬੀ ਵਿੱਚ ਲਿਖਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਮੇਰੇ ਅਨੁਵਾਦ ਦਾ ਆਧਾਰ ਹੈ। ਇਸ ਤੋਂ ਇਲਾਵਾ ਆਸਾ ਜੀ ਦੀ ਵਾਰ ਦਾ ਵੀ ਅਨੁਵਾਦ ਚਲ ਰਿਹਾ ਹੈ। ਪੰਜਾਬੀ ਬੋਲੀਆਂ ਤੇ ਅਖਾਣਾਂ ਦਾ ਵੀ ਕੰਨੜ ਵਿੱਚ ਅਨੁਵਾਦ ਕਰ ਰਿਹਾ ਹਾਂ।

**ਸਵਾਲ: ਪੰਜਾਬੀ ਤੋਂ ਕੰਨੜ ਭਾਸ਼ਾ ਵਿੱਚ ਅਨੁਵਾਦ ਕਰਨਾ, ਇਹ ਸੱਭ ਕਿਵੇਂ ਕਰਦੇ ਹੋ?**

**ਜਵਾਬ:** ਮੈਂ ਅਨੁਵਾਦ ਕਰਨ ਦਾ ਕੰਮ ਤੜਕੇ 4 ਵਜੇ ਤੋਂ 8 ਵਜੇ ਤੱਕ ਕਰਦਾ ਹਾਂ। ਇਹ ਅੰਮ੍ਰਿਤ ਵੇਲਾ ਮੈਨੂੰ ਅਜੀਬ ਤਾਕਤ ਦਿੰਦਾ ਹੈ। ਸੱਚ ਜਾਣਿਉ, ਮੈਨੂੰ ਲਗਦਾ ਹੈ ਕਿ ਕੋਈ ਗੈਬੀ ਸ਼ਕਤੀ ਮੈਨੂੰ ਲਿਖਾ (ਡਿਕਟੇਟ) ਰਹੀ ਹੈ। ਇਸ ਵੇਲੇ ਮੈਂ ਕੋਈ ਸ਼ਬਦ-ਕੋਸ਼ ਨਹੀਂ ਵੇਖਦਾ। ਲਿਖਣ ਵਿੱਚ ਕੋਈ ਗ਼ਲਤੀ ਨਹੀਂ ਹੁੰਦੀ ਅਤੇ ਜਦੋਂ ਮੈਂ ਬਾਅਦ ਵਿੱਚ ਪੜ੍ਹਦਾ ਹਾਂ ਤਾਂ ਮੈਨੂੰ ਸਮਝ ਨਹੀਂ ਆਉਂਦਾ ਕਿ ਇਹ ਸਾਰਾ ਕੁੱਝ ਮੈਂ ਹੀ ਲਿਖਿਆ ਹੈ। ਜਦੋਂ ਮੈਂ ਜਫ਼ਰਨਾਮਾ ਅਨੁਵਾਦ ਕੀਤਾ ਤਾਂ ਤੁਸੀਂ ਮੇਰੀ ਹੱਥ ਲਿਖਤ ਵੇਖ ਕੇ ਹੈਰਾਨ ਹੋਵੇਗੇ ਕਿ ਉਸ ਵਿੱਚ ਇਕ ਵੀ ਅੱਖਰ ਕੱਟ ਕੇ ਦੁਬਾਰਾ ਨਹੀਂ ਲਿਖਿਆ। ਹਾਂ, ਜਦੋਂ ਮੈਂ ਲਿਖਦਾ ਹੋਇਆ ਉਠ ਕੇ ਚਲਾ ਜਾਂਵਾਂ ਅਤੇ ਜਦੋਂ ਦੁਬਾਰਾ ਬੈਠਦਾ ਹਾਂ ਤਾਂ ਮੈਨੂੰ ਸ਼ਬਦਕੋਸ਼ ਦਾ ਸਹਾਰਾ ਲੈਣਾ ਪੈਂਦਾ ਹੈ ਕਿਉਂਕਿ ਮਨ ਦੀ ਇਕਾਗਤਾ ਭੰਗ ਹੁੰਦੀ ਹੈ।

**ਸਵਾਲ: ਪੰਜਾਬੀ ਸਾਹਿਤਕਾਰਾਂ ਬਾਰੇ ਕੁੱਝ ਰੋਸ਼ਨੀ ਪਾਉ?**

**ਜਵਾਬ:** ਪੁਰਾਣੇ ਸਾਹਿਤਕਾਰਾਂ ਦੀ ਕੋਈ ਰੀਸ ਨਹੀਂ ਪਰ ਆਧੁਨਿਕ ਦੌਰ ਦੇ ਸਾਹਿਤਕਾਰ, ਕਲਾਕਾਰ ਪੰਜਾਬ ਦਾ ਭਲਾ ਨਹੀਂ ਕਰ ਰਹੇ। ਕਿੰਨੀ ਹੈਰਾਨੀ ਦੀ ਗੱਲ ਹੈ ਕਿ ਪੰਜਾਬੀ ਭਾਸ਼ਾ ਲਈ ਅੰਮ੍ਰਿਤਾ ਪ੍ਰੀਤਮ ਨੂੰ ਹੀ ਗਿਆਨ-ਪੀਠ ਪੁਰਸਕਾਰ ਮਿਲਿਆ ਹੈ ਜਾਂ ਫਿਰ ਗੁਰਦਿਆਲ ਸਿੰਘ ਨੇ ਕਿਸੇ ਹਿੰਦੀ ਲੇਖਕ ਨਾਲ ਸਾਂਝਾ ਕੀਤਾ ਹੈ। ਕੁਲ ਮਿਲਾ ਕੇ ਡੇਢ ਬਣਿਆ ਜਦਕਿ ਕਰਨਾਟਕ ਵਿੱਚ, ਕੰਨੜ ਭਾਸ਼ਾ ਲਈ 8 ਲੇਖਕਾਂ ਨੂੰ ਇਹ ਪੁਰਸਕਾਰ ਮਿਲ ਚੁੱਕਿਆ ਹੈ। ਐਨਾ ਹੀ ਨਹੀਂ, ਸਾਲ 2011 ਵਿੱਚ ਗਿਆਨ-ਪੀਠ ਪੁਰਸਕਾਰ ਹਾਸਲ ਕਰਨ ਵਾਲੇ ਕੰਨੜ ਲੇਖਕ ਚੰਦਰ ਸ਼ੇਖਰ ਕੰਬਾਰ ਨੇ ਪੁਰਸਕਾਰ ਮਿਲਣ ਸਮੇਂ ਕਿਹਾ ਸੀ ਕਿ ਜਪੁ ਜੀ ਸਾਹਿਬ ਪੜ੍ਹ ਕੇ ਮੇਰੀ ਜ਼ਿੰਦਗੀ ਹੀ ਬਦਲ ਗਈ।

**ਸਵਾਲ: ਮੈਂ ਸੁਣਿਐ ਕਿ ਤੁਸੀਂ ਹਰ ਛੁੱਟੀ ਵਾਲੇ ਦਿਨ ਪੰਜਾਬ ਦੀ ਫੇਰੀ ਪਾਉਂਦੇ ਹੋ?**

**ਜਵਾਬ:** ਮੇਰੇ ਸਾਰੇ ਐਤਵਾਰ ਰੁਝੇਵੇਂ ਭਰੇ ਹੁੰਦੇ ਹਨ। ਫੇਸਬੁੱਕ ਰਾਹੀਂ ਜੁੜੇ ਮੇਰੇ ਸ਼ੁਭ ਚਿੰਤਕ ਮੈਨੂੰ ਪੰਜਾਬ ਬੁਲਾਉਂਦੇ ਰਹਿੰਦੇ ਹਨ। ਮੈਂ ਪੰਜਾਬ ਦੇ ਵਿਆਹਾਂ ਵਿਚੋਂ ਮਾਸ, ਸ਼ਰਾਬ ਅਤੇ ਲਚਰ ਗਾਇਕੀ ਖਤਮ ਕਰਨ ਲਈ ਸਾਈਕਲ ਯਾਤਰਾ ਕਰ ਰਿਹਾ ਹਾਂ। 2 ਦਸੰਬਰ 2012 ਨੂੰ ਮੈਨੂੰ ਫੇਸਬੁਕ ਦੋਸਤ ਜਸਪ੍ਰੀਤ ਸਿੰਘ ਨੇ ਆਪਣੇ ਵਿਆਹ 'ਤੇ ਬੁਲਾਇਆ ਪਰ ਮੈਂ ਸ਼ਰਤ ਰੱਖ ਦਿੱਤੀ ਅਤੇ ਉਹ ਝੱਟ ਮੰਨ ਗਿਆ। ਉਸ ਨੇ ਆਪਣੇ ਵਿਆਹ ਵਿੱਚ ਸ਼ਰਾਬ, ਮੀਟ ਨਹੀਂ ਵਰਤਾਉਣ ਦਿਤਾ ਅਤੇ ਡੀ.ਜੇ. 'ਤੇ ਲਚਰ ਗਾਣੇ ਨਹੀਂ ਵੱਜਣ ਦਿੱਤੇ। ਹੁਣ ਮੈਂ ਮਾਨਸਾ ਜ਼ਿਲ੍ਹੇ ਦੇ ਕੁੱਝ ਪਿੰਡਾਂ ਵਿੱਚ ਜਾ ਰਿਹਾ ਹਾਂ ਜਿਥੇ ਸਕੂਲੀ ਬੱਚਿਆਂ ਨੂੰ ਪ੍ਰਦੂਸ਼ਤ ਪਾਣੀ ਪੀਣਾ ਪੈ ਰਿਹਾ ਹੈ। ਮੇਰੀ ਕੋਸ਼ਿਸ਼ ਹੈ ਕਿ ਪ੍ਰਸ਼ਾਸ਼ਨ ਦਾ ਧਿਆਨ ਇਸ ਪਾਸੇ ਲਿਆਵਾਂ। ਬਾਕੀ ਨਸ਼ਿਆਂ ਵਿਰੁੱਧ ਮੇਰੀ ਮੁਹਿੰਮ ਜਾਰੀ ਹੈ। ਇਸੇ ਕਰ ਕੇ ਮੈਂ ਗੁਰਦਾਸ ਮਾਨ ਨੂੰ ਚਿੱਠੀ ਵੀ ਲਿਖੀ ਸੀ ਕਿ ਪੰਜਾਬੀ ਮਾਂ ਬੋਲੀ ਤੋਂ ਮੁਆਫੀ ਮੰਗੇ ਪਰ ਉਸ ਦਾ ਕੋਈ ਜਵਾਬ ਨਹੀਂ ਆਇਆ। ਮੈਂ ਹੁਣ ਉਸ ਨੂੰ ਮਿਲਾਂਗਾ ਵੀ ਨਹੀਂ?

**ਸਵਾਲ: ਸੁਣਿਆ ਹੈ ਕਿ ਤੁਸੀਂ ਬਠਿੰਡਾ ਵਿਖੇ ਸਨਮਾਨ ਲੈਣ ਤੋਂ ਨਾਂਹ ਕਰ ਦਿੱਤੀ?**

**ਜਵਾਬ:** ਅਸਲ ਵਿੱਚ ਜਿਸ ਸਟੇਜ 'ਤੇ ਮੈਨੂੰ ਸਨਮਾਨ ਮਿਲਣਾ ਸੀ, ਉਥੇ 'ਘਰ ਦੀ ਸ਼ਰਾਬ ਹੋਵੇ' ਗੀਤ ਦਾ ਲੇਖਕ ਮੱਖਣ ਬਰਾੜ ਵੀ ਬੈਠਾ ਸੀ। ਮੈਂ ਉਸ ਨੂੰ ਮੁਆਫ਼ੀ ਮੰਗਣ ਲਈ ਕਿਹਾ ਪਰ ਉਹ ਨਾ ਮੰਨਿਆ ਅਤੇ ਮੈਂ ਬਿਨਾਂ ਸਨਮਾਨ ਲਏ ਵਾਪਸ ਆ ਗਿਆ।

**ਸਵਾਲ: ਇਹ ਵੀ ਸੁਣਿਆ ਹੈ ਕਿ ਤੁਸੀਂ ਪੰਜਾਬ ਸਰਕਾਰ ਨੂੰ ਪ੍ਰਸਤਾਵ ਭੇਜਿਆ ਸੀ ਕਿ ਅੰਮ੍ਰਿਤਸਰ ਨੂੰ ਨਸ਼ਾ-ਮੁਕਤ ਸ਼ਹਿਰ ਐਲਾਨੇ?**

**ਜਵਾਬ:** ਲਗਭਗ ਦੋ ਮਹੀਨੇ ਪਹਿਲਾਂ ਮੈਂ ਅੰਮ੍ਰਿਤਸਰ ਸ਼ਹਿਰ ਵਿੱਚ ਸਾਈਕਲ ਯਾਤਰਾ ਕੀਤੀ ਅਤੇ ਮੈਂ ਆਪਣੇ ਵਲੋਂ 10 ਹਜ਼ਾਰ ਰੁਪਏ ਪੇਸ਼ਗੀ ਦਾ ਚੈੱਕ ਲੈ ਕੇ ਗਿਆ ਸੀ ਅਤੇ ਪੰਜਾਬ ਦੇ ਮੁੱਖ ਮੰਤਰੀ ਅਤੇ ਸ਼੍ਰੋਮਣੀ ਕਮੇਟੀ ਨੂੰ ਪ੍ਰਸਤਾਵ ਪੇਸ਼ ਕੀਤਾ ਸੀ ਕਿ ਅੰਮ੍ਰਿਤਸਰ ਸ਼ਹਿਰ ਵਿੱਚ ਸ਼ਰਾਬ ਦੀ ਵਿਕਰੀ ਤੋਂ ਜਿਹੜੀ ਲਗਭਗ 280 ਕਰੋੜ ਰੁਪਏ ਦੀ

ਆਮਦਨ ਹੁੰਦੀ ਹੈ, ਉਸ ਦੀ ਭਰਪਾਈ ਮੈਂ ਕਰਾਂਗਾ, ਬਸ ਤੁਸੀਂ ਅੰਮ੍ਰਿਤਸਰ ਸ਼ਹਿਰ ਨੂੰ ਨਸ਼ਾ-ਮੁਕਤ ਐਲਾਨੋ ਪਰ ਮੈਨੂੰ ਕੋਈ ਹੁੰਗਾਰਾ ਨਾ ਮਿਲਿਆ ਅਤੇ ਮੇਰਾ ਪ੍ਰਸਤਾਵ ਅੱਜ ਵੀ ਜਿਉਂ ਦਾ ਤਿਉਂ ਹੈ।

**ਸਵਾਲ: ਤੁਹਾਡੀ ਮੁਹਿੰਮ ਬਾਰੇ ਲੋਕਾਂ ਦਾ ਹੁੰਗਾਰਾ ਕਿਵੇਂ ਐ?**

**ਜਵਾਬ:** ਫੇਸਬੁਕ ਰਾਹੀਂ ਤਾਂ ਕਾਫੀ ਲੋਕ ਮੇਰੇ ਨਾਲ ਜੁੜ ਚੁੱਕੇ ਹਨ। ਕਈ ਲੋਕ ਈਰਖਾ ਵੀ ਕਰਦੇ ਨੇ ਪਰ ਮੈਨੂੰ ਕਿਸੇ ਨਾਲ ਕੋਈ ਗਿਲਾ ਨਹੀਂ। ਮੇਰੀ ਪ੍ਰਿੰਸੀਪਲ ਡਾ. ਗੁਰਜੀਤ ਕੌਰ ਦਾ ਕਾਫੀ ਸਹਿਯੋਗ ਮੈਨੂੰ ਪ੍ਰਾਪਤ ਹੈ। ਗੁਰਬਾਣੀ ਦਾ ਅਧਿਐਨ ਕਰਨ ਤੋਂ ਬਾਅਦ ਨਾ ਕੋਈ ਵੇਰੀ ਨਾ ਕੋਈ ਬਿਗਾਨਾ ਵਾਲੀ ਭਾਵਨਾ ਆ ਗਈ ਹੈ। ਫਿਰ ਸਮਾਜ ਸ਼ਾਸਤਰੀ ਵਜੋਂ ਸਮਾਜ ਵਿੱਚ ਫੈਲੀਆਂ ਕੁਰੀਤੀਆਂ ਨੂੰ ਦੂਰ ਕਰਨਾ ਮੇਰਾ ਫ਼ਰਜ਼ ਵੀ ਹੈ। ਮੈਂ ਪੰਜਾਬ ਅਤੇ ਹਰਿਆਣਾ ਨੂੰ ਆਪਣਾ ਕਰਮ-ਖੇਤਰ ਚੁਣਿਆ ਹੈ।

**ਸਵਾਲ: ਕਰਮ ਪੱਖੋਂ ਤਾਂ ਤੁਸੀਂ ਸਿੱਖ ਸਿਧਾਂਤ ਨਾਲ ਜੁੜ ਰਹੇ ਹੋ, ਪਹਿਰਾਵੇ ਬਾਰੇ ਕੀ ਖ਼ਿਆਲ ਹੈ?**

**ਜਵਾਬ:** ਬਹੁਤੇ ਲੋਕ ਕਹਿੰਦੇ ਹਨ ਕਿ ਇਕ ਦਿਨ ਮੈਂ ਸਿੱਖੀ ਬਾਨਾ ਪਾ ਲਵਾਂਗਾ। ਉਹ ਦਿਨ ਬਹੁਤ ਭਾਗਾਂ ਵਾਲਾ ਹੋਵੇਗਾ ਪਰ ਫ਼ਿਲਹਾਲ ਮੈਂ ਸਿੱਖ ਸਿਧਾਂਤਾਂ ਉਤੇ ਹੀ ਖਰਾ ਉਤਰਨ ਦੀ ਕੋਸ਼ਿਸ਼ ਕਰ ਰਿਹਾ ਹਾਂ।

**ਸਵਾਲ: ਆਪਣੇ ਪਰਿਵਾਰ ਬਾਰੇ ਦੱਸੋ?**

**ਜਵਾਬ:** ਚੰਡੀਗੜ੍ਹ ਵਿੱਚ ਮੈਂ ਆਪਣੀ ਪਤਨੀ ਅਤੇ ਬੇਟੇ ਨਾਲ ਰਹਿ ਰਿਹਾ ਹਾਂ। ਮੇਰੀ ਪਤਨੀ ਦਾ ਇਸ ਕੰਮ ਵਿੱਚ ਮੈਨੂੰ ਬਹੁਤ ਸਹਿਯੋਗ ਮਿਲ ਰਿਹਾ ਹੈ। ਮੈਂ ਬੇਟੇ ਨੂੰ ਪੰਜਾਬ ਸਕੂਲ ਸਿਖਿਆ ਬੋਰਡ ਦੇ ਕਿਸੇ ਸਕੂਲ ਵਿੱਚ ਦਾਖ਼ਲ ਕਰਵਾਉਣਾ ਚਾਹੁੰਦਾ ਹਾਂ। ਮੈਂ ਉਸ ਨੂੰ ਡਾਕਟਰ ਜਾਂ ਇੰਜੀਨੀਅਰ ਨਹੀਂ ਸਗੋਂ ਪੰਜਾਬੀ ਮਾਂ ਬੋਲੀ ਦੀ ਸੇਵਾ ਵਿੱਚ ਲਾਉਣਾ ਚਾਹੁੰਦਾ ਹਾਂ।

**ਸਵਾਲ: ਅੰਤਮ ਟੀਚੇ ਬਾਰੇ ਪਾਠਕਾਂ ਨੂੰ ਜਾਣਕਾਰੀ ਦਿਉ?**

**ਜਵਾਬ:** ਜਿਸ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਨੁਵਾਦ ਕੰਨੜ ਭਾਸ਼ਾ ਵਿੱਚ ਹੋ ਗਿਆ, ਮੈਂ ਸਮਝਾਂਗਾ ਕਿ ਮੇਰੀ ਜ਼ਿੰਦਗੀ ਸਫ਼ਲ ਹੋ ਗਈ। ਮੈਂ ਆਪਣੇ ਜੱਦੀ ਜ਼ਿਲ੍ਹੇ ਵਿੱਚ ਯੂਨੀਵਰਸਿਟੀ ਪੱਧਰ ਦੀ ਸੰਸਥਾ ਬਣਾਵਾਂਗਾ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ 'ਤੇ ਖੋਜ ਹੋਵੇਗੀ। ਮੈਨੂੰ ਆਸ ਹੈ ਕਿ ਜਿਸ ਦਿਨ ਕੰਨੜ ਭਾਸ਼ਾ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਨੁਵਾਦ ਹੋ ਗਿਆ, ਦੱਖਣੀ ਭਾਰਤ ਦੀਆਂ ਬਾਕੀ ਭਾਸ਼ਾਵਾਂ ਵਿੱਚ ਵੀ ਇਹ ਕਾਰਜ ਹੋ ਜਾਵੇਗਾ, ਉਥੇ ਲੋਕਾਂ ਵਲੋਂ ਇਸ ਕਾਰਜ ਨੂੰ ਭਰਵਾਂ ਹੁੰਗਾਰਾ ਮਿਲੇਗਾ।

ਅਖ਼ੀਰ ਵਿੱਚ ਪ੍ਰੋ: ਰਾਉ ਨੇ ਇਕ ਦਿਲਚਸਪ ਘਟਨਾ ਸਾਂਝੀ ਕੀਤੀ ਕਿ ਇਕ ਯੂਨੀਵਰਸਿਟੀ ਪ੍ਰੋਫ਼ੈਸਰ ਜੋ ਪੰਜਾਬੀ ਪੜ੍ਹਾਉਂਦੇ ਹਨ, ਵਲੋਂ ਉਨ੍ਹਾਂ ਨੂੰ ਘਰ ਬੁਲਾਇਆ ਗਿਆ। ਉਸ ਨੇ ਉਨ੍ਹਾਂ (ਪ੍ਰੋ: ਰਾਉ) ਵਲੋਂ ਪੰਜਾਬੀ ਬੋਲੀ ਲਈ ਕੀਤੇ ਕੰਮਾਂ ਦੀ ਤਾਰੀਫ਼ ਮਗਰੋਂ ਸ਼ਰਾਬ ਦਾ ਪੈੱਗ ਪੇਸ਼ ਕੀਤਾ। ਪਹਿਲਾਂ ਤਾਂ ਉਸ ਨੇ ਇਹ ਪੇਸ਼ਕਸ਼ ਨਿਮਰਤਾ ਨਾਲ ਠੁਕਰਾ ਦਿਤੀ ਪਰ ਜਦੋਂ ਉਸ ਪ੍ਰੋਫੈਸਰ ਨੇ ਤਾਹਨਾ ਮਾਰਿਆ ਕਿ ਤੂੰ ਕਾਹਦਾ ਪੰਜਾਬੀ ਜੇ ਪੈੱਗ ਨਹੀਂ ਪੀਂਦਾ ਤਾਂ ਪ੍ਰੋ: ਰਾਉ ਨੇ ਉਹ ਪੈੱਗ ਫੜ ਕੇ ਉਲਟਾ ਉਸ ਪ੍ਰੋਫੈਸਰ ਦੇ ਮੂੰਹ 'ਤੇ ਮਾਰਿਆ। ਉਸ ਨੂੰ ਪਸੰਦ ਨਹੀਂ ਕਿ ਪੰਜਾਬੀ ਦੀ ਪਛਾਣ ਸ਼ਰਾਬ ਹੀ ਹੋਵੇ। ਇਸੇ ਤਰ੍ਹਾਂ ਦੀ ਇਕ ਹੋਰ ਦਲੇਰਾਨਾ ਕਹਾਣੀ ਗੁਰਦਾਸਪੁਰ ਦੇ ਜੌਹਲ-ਨੰਗਲ ਪਿੰਡ ਦੀ ਸੁਣਾਈ ਜਿਥੇ ਦੇਸੀ ਸ਼ਰਾਬ ਪੀ ਕੇ 17 ਬੰਦੇ ਮਰ ਗਏ। ਡੀ.ਸੀ. ਨੇ 5 ਲੱਖ ਦਾ ਮੁਆਵਜ਼ਾ ਤਾਂ ਐਲਾਨ ਦਿਤਾ ਪਰ 2 ਮਹੀਨੇ ਤਕ ਜਦੋਂ ਪੈਸਾ ਨਾ ਮਿਲਿਆ ਤਾਂ ਉਸ ਨੇ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਪੀ.ਆਈ.ਐਲ. ਪਾ ਦਿੱਤੀ। ਜੱਜ ਸਾਹਿਬਾਨ ਪਹਿਲਾਂ ਕੋਈ ਰਾਹਤ ਦੇਣ ਨੂੰ ਤਿਆਰ ਨਹੀਂ ਸਨ ਪਰ ਜਦੋਂ ਰਾਉ ਨੇ ਜ਼ਫ਼ਰਨਾਮਾ ਵਿਚੋਂ ਕੁੱਝ ਪੰਕਤੀਆਂ ਸੁਣਾਈਆਂ ਤਾਂ ਜੱਜ ਸਾਹਿਬ ਨੇ ਤੁਰੰਤ ਮੁਆਵਜ਼ੇ ਦੇ ਹੁਕਮ ਜਾਰੀ ਕਰ ਦਿੱਤੇ। ਸਿਰਸਾ (ਹਰਿਆਣਾ) ਵਿੱਚ ਰਹਿੰਦੇ ਹਾਸਰਸ ਕਵੀ ਹਰੀ ਸਿੰਘ ਦਿਲਬਰ (82 ਸਾਲ) ਨੂੰ ਘਰ ਦੀ ਛੱਤ ਪ੍ਰੋ: ਰਾਉ ਦੀ ਸਾਈਕਲ ਯਾਤਰਾ ਕਰ ਕੇ ਨਸੀਬ ਹੋਈ। ਪ੍ਰੋ: ਰਾਉ ਦਾ ਵਿਸ਼ਵਾਸ਼ ਹੈ ਕਿ ਗੁਰੂਆਂ ਦਾ ਸਿਧਾਂਤ ਪੂਰੇ ਸੰਸਾਰ 'ਤੇ ਲਾਗੂ ਹੁੰਦਾ ਹੈ, ਲੋਕ ਜਿੰਨੀ ਛੇਤੀ ਇਹ ਸਮਝ ਲੈਣ, ਚੰਗਾ ਰਹੇਗਾ।

(ਰੋਜ਼ਾਨਾ ਸਪੋਕਸਮੈਨ 'ਚੋਂ ਧੰਨਵਾਦਿ ਸਹਿਤ)

ਪ੍ਰੋ: ਪੰਡਤ ਰਾਉ ਧਰੇਨਵਰ ਦਾ ਮੋ: ਨੰ: 99883-51695

# ਖ਼ੂਬ ਰਿਹਾ, "ਕਲਮ ਪੁਕਾਰੇ ਸੱਚੋ-ਸੱਚ" (ਕਾਵਿ-ਸੰਗ੍ਰਹਿ) ਦਾ ਲੋਕ-ਅਰਪਣ ਸਮਾਰੋਹ

*ਪ੍ਰੀਤਮ ਲੁਧਿਆਣਵੀ*

ਮੋਹਾਲੀ: ਬੀਤੀ 7 ਦਸੰਬਰ, 2013 ਨੂੰ ਸ਼ਿਵਾਲਿਕ ਪਬਲਿਕ ਸਕੂਲ, ਫੇਜ਼-6 ਸਾਹਿਬਜ਼ਾਦਾ ਅਜੀਤ ਸਿੰਘ ਨਗਰ, ਮੋਹਾਲੀ ਵਿਖੇ 'ਕਲਮ ਪੁਕਾਰੇ ਸੱਚੋ-ਸੱਚ' (ਸਾਂਝੇ ਕਾਵਿ-ਸੰਗ੍ਰਹਿ) ਦਾ ਲੋਕ-ਅਰਪਣ ਸਮਾਰੋਹ ਕੀਤਾ ਗਿਆ। ਸ. ਲਛਮਣ ਸਿੰਘ ਮੋਹੋ, ਡਿਪਟੀ ਐਕਸਾਈਜ਼ ਐਂਡ ਟੈਕਸੇਸ਼ਨ ਕਮਿਸ਼ਨਰ ਨੇ ਮੁੱਖ-ਮਹਿਮਾਨ ਵਜੋਂ ਸ਼ਿਰਕਤ ਕਰਕੇ ਨਿਵਾਜਿਆ। ਸਾਹਿਤ ਵਿਗਿਆਨ ਕੇਂਦਰ ਦੇ ਸੰਚਾਲਕ ਅਤੇ ਅਵਤਾਰ ਸਿੰਘ ਮਹਿਤਪੁਰੀ ਨੇ ਮੁੱਖ ਮਹਿਮਾਨ, ਵਿਸ਼ੇਸ਼ ਮਹਿਮਾਨ ਅਤੇ ਪੁੱਜੇ ਸਰੋਤਿਆਂ ਦਾ ਸਵਾਗਤ ਕੀਤਾ। ਸਮਾਰੋਹ ਦਾ ਆਗਾਜ਼ ਸੁਪ੍ਰਸਿੱਧ ਕਵੀ ਭਗਤ ਰਾਮ ਰੰਗਾੜਾ ਜੀ ਦੁਆਰਾ ਧਾਰਮਿਕ ਕਵਿਤਾ, ਜੋ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਇਕ ਸ਼ਰਧਾਂਜਲੀ ਵਜੋਂ ਸੀ ਅਤੇ ਸਿੱਖ ਗੁਰੂਆਂ ਤੇ ਸੂਰਬੀਰ ਯੋਧਿਆਂ ਦੀਆਂ ਲਾਸਾਨੀ ਕੁਰਬਾਨੀਆਂ ਨੂੰ ਇਕ ਸਲਾਮ ਸੀ, ਨਾਲ ਕੀਤਾ ਗਿਆ, ਜਿਸ ਤੋਂ ਸਰੋਤੇ ਮੰਤਰ-ਮੁਗਧ ਹੋ ਗਏ ਜਾਪਦੇ ਸਨ। ਅਮਰਜੀਤ ਕੌਰ ਹਿਰਦੇ ਨੇ 'ਕਲਮ ਪੁਕਾਰੇ ਸੱਚੋ-ਸੱਚ' ਬਾਰੇ ਪੜਚੋਲ-ਪਰਚਾ ਪੜ੍ਹਿਆ। ਭਾਵੇਂ ਹਿਰਦੇ ਨੇ ਕਾਫੀ-ਵਿਸਥਾਰ ਵਿੱਚ ਬੋਲਿਆ, ਪਰ ਉਹ ਕਈ ਥਾਵਾਂ 'ਤੇ ਵਿਸ਼ੇ-ਵਸਤੂ ਦੇ ਹਿਰਦੇ ਨੂੰ ਦਰਸਾਉਣ ਅਤੇ ਆਪਣੀ ਪੜਚੋਲ ਨੂੰ ਕਾਵਿ-ਸੰਗ੍ਰਹਿ ਵਿੱਚ ਸ਼ਾਮਲ ਕਵੀਆਂ ਦੀਆਂ ਰਚਨਾਵਾਂ ਤੇ ਕੇਂਦਰਿਤ ਕਰਨ ਦੀ ਬਜਾਏ ਕਿਤੇ ਹੋਰ ਦੂਰ-ਦੂਰ ਹੀ ਵਿਚਰਦੀ ਜਾਪੀ। ਅਜਿਹਾ ਕਰਕੇ ਇੱਕ ਜਾਨਦਾਰ, ਸ਼ਾਨਦਾਰ ਅਤੇ ਉੱਚ-ਮਿਆਰੀ ਪੁਸਤਕ ਅਤੇ ਉਸ ਵਿੱਚ ਛਪੀਆਂ ਕਲਮਾਂ ਨਾਲ ਉਹ ਇਨਸਾਫ ਦੀ ਕਸੌਟੀ ਉੱਤੇ ਖਰਾ ਨਾ ਉਤਰ ਸਕੀ। ਹਰਬੰਸ ਸਿੰਘ 'ਸ਼ਾਨ' ਬਗਲੀ ਕਲਾਂ ਨੇ ਆਪਣੀ ਵਿਅੰਗਮਈ ਰਚਨਾ ਜੋ ਕਿ ਗੁਰਸਿੱਖੀ ਨੂੰ ਤਿਲਾਂਜਲੀ ਦੇ ਕੇ ਭੇਖੀ ਬਾਬਿਆਂ ਦੇ ਡੇਰਿਆਂ ਵਿੱਚ ਭਟਕਦੇ ਫਿਰਦੇ ਸੱਜਣਾਂ ਨੂੰ ਸੰਬੋਧਿਤ ਸੀ, ਦੁਆਰਾ, ਅਮਰਜੀਤ ਸਿੰਘ ਪਟਿਆਲਵੀ ਨੇ ਤਰੰਨਮ ਵਿੱਚ 'ਅਮੜੀ ਦੇ ਵਿਹੜੇ' ਨਾਲ, ਪਾਲ ਸਿੰਘ ਪਾਲ ਨੇ ਖ਼ੂਬਸੂਰਤ ਗੀਤ ਨਾਲ, ਲੋਕ-ਗਾਇਕਾ ਬੀਬਾ ਨਵਪ੍ਰੀਤ ਕੌਰ ਸੰਧੂ ਨੇ ਧਾਰਮਿਕ ਗੀਤ ਨਾਲ, ਸੁਧੀਰ ਮਧੋਕ ਨੇ ਫਿਲਮੀ ਗੀਤ ਅਤੇ ਰਾਣੀ ਸੁਮਨ ਨੇ ਧਾਰਮਿਕ ਗੀਤ ਨਾਲ ਹਾਜ਼ਰੀ ਲਵਾਉਂਦਿਆਂ ਸਰੋਤਿਆਂ ਦੇ ਦਿਲਾਂ ਨੂੰ ਮੋਹ ਲਿਆ। ਮੁੱਖ ਮਹਿਮਾਨ ਨੇ 'ਕਲਮ ਪੁਕਾਰੇ ਸੱਚੋ-ਸੱਚ' ਦੇ ਸੰਪਾਦਕ ਪ੍ਰਿੰ: ਨਸੀਬ ਸਿੰਘ ਸੇਵਕ ਤੇ ਜਸਪਾਲ ਸਿੰਘ ਕੰਵਲ ਨੂੰ ਸ਼ਾਲ ਅਤੇ ਸਨਮਾਨ ਚਿੰਨ੍ਹ ਨਾਲ ਸਨਮਾਨਿਤ ਕਰਦਿਆਂ ਉਨ੍ਹਾਂ ਦੇ ਇਸ ਉਪਰਾਲੇ ਦੀ ਭਰਪੂਰ ਸ਼ਲਾਘਾ ਕੀਤੀ। ਇਸ ਤੋਂ ਉਪਰੰਤ 'ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:)', 'ਸਾਹਿਤ ਵਿਗਿਆਨ ਕੇਂਦਰ' ਅਤੇ ਅਦਾਰਾ 'ਭਾਈ ਦਿੱਤ ਸਿੰਘ ਪੱਤ੍ਰਿਕਾ' ਦੇ ਕਾਰਕੁੰਨਾਂ ਨੇ ਸਾਂਝੇ ਤੌਰ ਤੇ ਸ਼ਾਲ ਅਤੇ ਸਨਮਾਨ ਚਿੰਨ੍ਹ ਭੇਂਟ ਕਰਕੇ ਮੁੱਖ ਮਹਿਮਾਨ ਦਾ ਸਨਮਾਨ ਕੀਤਾ। ਵਿਸ਼ੇਸ਼ ਮਹਿਮਾਨ ਡਾ. ਸੁਖਜਿੰਦਰ ਸਿੰਘ ਯੋਗੀ ਨੇ ਕਾਵਿ-ਸੰਗ੍ਰਹਿ ਦੇ ਪਹੁੰਚੇ ਹੋਏ ਕਵੀਆਂ ਅਤੇ ਹੋਰ ਸਹਿਯੋਗੀਆਂ ਦਾ, ਜਿਨ੍ਹਾਂ ਵਿੱਚ ਲਾਲ ਸਿੰਘ ਲਾਲੀ ਨਾਰੰਗਵਾਲ, ਭਗਤ ਰਾਮ ਰੰਗਾੜਾ, ਪ੍ਰੀਤਮ ਸਿੰਘ ਢਾਡੀ, ਗਿਆਨੀ ਧਰਮ ਸਿੰਘ ਭੰਖਰਪੁਰ, ਬਲਜੀਤ ਸਿੰਘ ਫਿਡਿਆਂ ਵਾਲਾ, ਅਵਤਾਰ ਸਿੰਘ ਮਹਿਤਪੁਰੀ, ਕਿਰਪਾਲ ਸਿੰਘ, ਹਰਬੰਸ ਸਿੰਘ ਸ਼ਾਨ ਬਗਲੀ ਕਲਾਂ, ਗੁਰਦਰਸ਼ਨ ਸਿੰਘ ਮਾਵੀ, ਇੰਜ: ਸੁਰਜਨ ਸਿੰਘ ਜੱਸਲ, ਜਰਨੈਲ ਸਿੰਘ ਹਸਨਪੁਰੀ, ਸੇਵੀ ਰਾਇਤ, ਜਨਕ ਰਾਜ ਸਿੰਘ 'ਸਿਰਨਾਵਾਂ', ਸ਼ਮਸ਼ੇਰ ਸਿੰਘ ਸੈਫਲਪੁਰੀ, ਹਰਨੇਕ ਸਿੰਘ ਸਾਗੀ ਤੇ ਉਘੇ ਪਬਲਿਸ਼ਰ ਤਰਲੋਚਨ ਸਿੰਘ ਨੂੰ ਇੱਕ-ਇੱਕ ਪੁਸਤਕ ਅਤੇ ਸਨਮਾਨ ਚਿੰਨ੍ਹ ਨਾਲ ਸਨਮਾਨਿਤ ਕੀਤਾ ਗਿਆ। ਉਪਰੰਤ ਪ੍ਰਬੰਧਕਾਂ ਵੱਲੋਂ ਡਾ. ਸੁਖਜਿੰਦਰ ਸਿੰਘ ਯੋਗੀ ਨੂੰ ਵੀ ਸਨਮਾਨ-ਚਿੰਨ੍ਹ ਨਾਲ ਸਨਮਾਨਿਤ ਕੀਤਾ ਗਿਆ। ਇਸ ਮੌਕੇ ਤੇ ਹੋਰਾਂ ਤੋਂ ਇਲਾਵਾ ਪੰਜਾਬੀ ਸਾਹਿਤ ਦੇ ਹਰਮਨ ਪਿਆਰੇ ਅਤੇ ਉਘੇ ਕਵੀ ਭੁਪਿੰਦਰ ਸਿੰਘ ਬੇਕਸ, ਕਸ਼ਮੀਰ ਕੌਰ ਸੰਧੂ, ਮਨਜੀਤ ਕੌਰ ਮੋਹਾਲੀ,

ਬਾਕੀ ਸਫਾ 16 'ਤੇ

# ਦਸਮ ਗੁਰੂ ਅਤੇ ਧੌਂਕਲ ਪੀਰ

ਪਯਾਰੇ ਪਾਠਕੋ ਹਰ ਇਕ ਸਭਾ ਯਾ ਸਮਾਜ ਵਿੱਚ ਜਦ ਵਖਯਾਨ ਹੁੰਦੇ ਹਨ ਅਤੇ ਕਿਸੇ ਅੰਗ੍ਰੇਜ਼ੀ ਫਾਰਸੀ ਤੇ ਹਿੰਦੀ ਗੁਰਮੁਖੀ ਦੀਆਂ ਖਬਰਾਂ ਵਿੱਚ ਜਦ ਕੋਈ ਮਜਮੂਨ ਨਿਕਲਦੇ ਹਨ ਤਦ ਏਹੋ ਮਜਮੂਨ ਹੁੰਦਾ ਹੈ (ਭਾਰਤ ਦੀ ਦੁਰਦਿਸਾ) ਅਰਥਾਤ ਹਿੰਦੁਸਤਾਨ ਦੀ ਬੁਰੀ ਹਾਲਤ) ਜਿਸ ਪਰ ਇਹ ਤਾਤਪ੍ਰਜ ਹੁੰਦਾ ਹੈ ਕਿ ਇਸ ਦੇਸ ਦੀ ਹਰ ਪ੍ਰਕਾ ਦੀ ਬੁਰੀ ਹਾਲਤ ਹੋਇ ਰਹੀ ਹੈ ਇਸ ਭਾਰਤ ਦੀ ਸੂਰਬੀਰਤਾ ਸਤ ਵਾਦਿਤਾ ਨਿਸ ਕਪਟਤਾ ਵਿਸ਼ਵਾਸ, ਧਨ, ਦੌਲਤ ਆਦਿਕ ਹਰ ਇਕ ਸੁਭ ਗੁਣ ਅਤੇ ਵਡਿਆਈ ਮਿਟੀ ਨਾਲ ਮਿਲ ਗਈ ਹੈ ਤੇ ਮਿਲਦੀ ਜਾਂਦੀ ਹੈ ਜਿਸ ਤੇ ਇਹ ਦੇਸ ਸਦਾ ਦੇ ਲਈ ਗੁਲਾਮ ਅਤੇ ਨਿਰਬਲ ਹੋ ਗਿਆ ਹੈ ਜਿਸ ਤੇ ਕੋਈ ਦਿਨ ਆਏਗਾ ਜੋ ਇਸ ਦਾ ਜੀਵਨ ਭੀ ਕਠਨ ਹੋ ਜਾਏਗਾ।

ਜਦ ਇਨਾ ਵਖਯਾਨਾਂ ਅਤੇ ਮਜਮੂਨਾਂ ਨੂੰ ਅਸੀਂ ਅਛੀ ਤਰਾਂ ਵਿਚਾਰ ਕੇ ਦੇਖਦੇ ਹਾਂ ਤਦ ਅਸੀਂ ਏਹੋ ਆਖਦੇ ਹਾਂ ਕਿ ਇਸ ਦੇਸ ਦੀ ਜਿਤਨੀ ਦੁਰਦਿਸਾ ਹੋਵੈ ਸੋ ਥੋੜੀ ਹੈ ਅਰ ਜਿਤਨਾ ਇਸ ਪਰ ਜੁਲਮ ਕੀਤਾ ਜਾਏ ਸੋ ਉਤਨਾ ਹੀ ਘੱਟ ਹੈ, ਕਿਉਂਕਿ ਇਹ ਦੇਸਦੀ ਪਾਪੀ ਅਤੇ ਕ੍ਰਿਤਘਨ ਹੈ ਅਰ ਇਸ ਜਿਹਾ ਬੇਅਨਖ ਤੇ ਬੇਸਰਮ ਅਰ ਖੁਦਗਰਜ ਹੋਰ ਕੋਈ ਦੇਸ ਨਹੀਂ ਹੈ ਜਿਸ ਤੇ ਅਸੀਂ ਇਹ ਕਹ ਸਕਦੇ ਹਾਂ ਕਿ ਈ਼ਸ਼ਰ ਜੋ ਕੁਛ ਇਸ ਨਾਲ ਕਰ ਰਿਹਾ ਹੈ ਅਤੇ ਉਸ ਨੇ ਕੀਤਾ ਹੈ ਸੋ ਐਨ ਇਨਸਾਫ ਅਤੇ ਨਯਾਇ ਕੀਤਾ ਹੈ।

ਇਸ ਬਾਤ ਦੇ ਸਬੂਤ ਵਿੱਚ ਅਸੀਂ ਇਤਨਾ ਆਖਦੇ ਹਾਂ ਕਿ ਮੁਸਲਮਾਨਾਂ ਨੇ ਇਨਾ ਦੀ ਦੌਲਤ ਨੂੰ ਲੁਟਿਆ ਇਨਾ ਦੀ ਬੋਦੀਆਂ ਨੂੰ ਪੁਟਿਆ ਗਲਾਂ ਦੇ ਜੰਜੂਆਂ ਨੂੰ ਤੋੜ ਸੁਟਿਆ ਇਨਾ ਦੇ ਸਿਰਾਂ ਨੂੰ ਮੁੰਜ ਵਾਂਗ ਕੁਟਿਆ ਅਰ ਸਭ ਨੂੰ ਗੁਲਾਮ ਅਰ ਚੋਰ ਕਰਕੇ ਸਦਿਆ ਇਸ ਤੇ ਬਿਨਾ ਇਨਾ ਦੀ ਬਹੂ ਬੇਟੀਆਂ ਨੂੰ ਖੋਹ ਕੇ ਅਪਨੇ-ਅਪਨੇ ਘਰੀਂ ਵਸਾਇਆ ਗਊਆਂ ਮਾਰ ਕੇ ਉਨ੍ਹਾਂ ਦਾ ਲਹੂ ਇਨਾ ਨੂੰ ਪਲਾਇਆ ਇਨਾ ਦੇ ਦੇਵੀ ਦੇਵਤਿਆਂ ਮੰਦਰਾਂ ਨੂੰ ਢਾ ਕੇ ਮਿਟੀ ਨਾਲ ਮਿਲਾਇਆ। ਰਾਮਚੰਦਰ ਕ੍ਰਿਸ਼ਨ ਅਤੇ ਸਿਵ ਜੈਸੇ ਮਹਾਤਮਾਂ ਨੂੰ ਬੁਰੇ-ਬੁਰੇ ਬੋਲ ਕੇ ਉਨਾ ਦੀ ਪ੍ਰਿਤਮਾ ਨੂੰ ਖੂਹਾਂ ਵਿੱਚ ਸਿਟਾਇਆ ਅਤੇ ਸਰਬ ਪਰਕਾਰ ਕਰਕੇ ਇਨਾ ਨੂੰ ਨੁਕਸਾਨ ਪਹੁਚਾਇਆ।

ਇਤਨੇ ਜੁਲਮਾ ਨੂੰ ਸਹਾਰ ਕੇ ਭੀ ਇਸ ਹਿੰਦੂ ਸਾ ਸਿੱਖ ਕੌਮ ਨੈ ਉਨਾ ਦੇ ਪੀਰਾਂ ਫਕੀਰਾਂ ਦੀ ਕਬਰਾਂ ਪਰ ਮਥੇ ਟੇਕੇ ਅਰ ਖਾਨਗਾਹਾਂ ਨੂੰ ਪੂਜਿਆ ਅਰ ਪੂਜਦੇ ਹਨ। ਅਰ ਕਲ ਤਾਜੀਆਂ ਦੇ ਦਿਨਾਂ ਵਿੱਚ ਅਸੀਂ ਕਈ ਖਤ ਤਾਜੀਆਂ ਪਰ ਲਟਕੇ ਹੋਏ ਹਿੰਦੂਆਂ ਦੇ ਦੇਖੇ ਹਨ ਜਿਨਾ ਵਿੱਚ ਇਮਾਮ ਪਾਸੋਂ ਮੁਰਾਦ ਮੰਗੀ ਹੋਈ ਸੀ ਇਸ ਤੇ ਬਿਨਾ ਨਗਾਹੇ ਵਾਲੇ ਸੇਖ ਸੁਲਤਾਨ ਨੈ ਤਾਂ ਇਸ ਦੇਸ ਪਰ ਅਜੇਹਾ ਹਥ ਫੇਰਿਆ ਹੈ ਜੋ ਮਾਲਵਾ ਦੁਆਬਾ ਅਤੇ ਮੈਨ ਦੁਆਬ ਸਭ ਅਪਨੀ ਹੀ ਜਾਗੀਰ ਕਰ ਛਡਿਆ ਹੈ ਜਿਸ ਤੇ ਦੁਆਬ ਨੂੰ ਕਾਲੀ ਕੰਬਲੀ ਵਾਲਾ ਸੰਗ ਕਹਕੇ ਸੱਦਦੇ ਹਨ ਅਰ ਉਹ ਹਿੰਦੂ ਅਤੇਸਿੱਖ ਸਿਰਾਂ ਪਰ ਕੇਸ ਰਖ ਕੇ ਹੁਕੇ ਪੀਂਦੇ ਹਨ ਅਰ ਕੁਠੇ ਖਾਂਦੇ ਹਨ ਅਰ ਸੁਲਤਾਨ ਦੀ ਚੌਕੀਆਂ ਭਰਦੇ ਹਨ (ਸਾਡਾ ਲਾਲਾਂ ਵਾਲਾ ਪੀਰ) ਕਹਦੇ ਹਨ।

ਇਸ ਤੇ ਬਿਨਾ ਹੁਣ ਇਕ ਧੌਂਕਲ ਦਾ ਮੇਲਾ ਹੋਇਆ ਹੈ ਉਸ ਪਰ ਹਜਾਰਾਂ ਹਿੰਦੂ ਅਤੇ ਸਿੱਖ ਅਪਨੀਆਂ ਸੁਖਾਂ ਚਾੜਨ ਲਈ ਗਏ ਸਨ ਜਿਨਾ ਨੂੰ ਦੇਖ ਕੇ ਅਸੀਂ ਹੈਰਾਨ ਹੋ ਗਏ ਸਾਂ। ਪਯਾਰੇ ਪਾਠਕੋ ਇਸ ਹਿੰਦੂ ਯਾ ਸਿੱਖ ਕੌਮ ਨੇ ਅਪਨੇ ਨਾਸ ਕਰਕੇ ਵਾਲਯਾ ਨਾਲ ਤਨ ਮਨ ਤੇ ਧਨ ਤੇ ਇਹ ਵਰਤਾਉ ਕੀਤਾ ਹੈ ਜੋ ਉਪਰ ਥੋੜਾ ਜੇਹਾ ਆਖ ਆਏ ਹਾਂ, ਪ੍ਰੰਤੂ ਓਹ ਦਸਮੇਂ ਗੁਰੂ ਜੀ ਮਹਾਰਾਜ ਨੈ ਇਨਾ ਦੇ ਬਚਾਉਨ ਲਈ ਇਜੇਹੇ ਦੁਖ ਸਹਾਰੇ ਸਨ ਜੋ ਅਪਨਾ ਪਿਤਾ ਅਰ ਪਯਾਰੇ ਪੁੱਤ੍ਰ ਕੁਰਬਾਨ ਕਰ ਕੇ ਅਪਨੀ ਜਾਨ ਭੀ ਇਨਾ ਹਿੰਦੂ ਅਤੇ ਸਿਖਾਂ ਦੇ ਬਚਾਉਨ ਪਰ ਕੁਰਬਾਨ ਕੀਤਾ ਸੀ। ਪ੍ਰੰਤੂ ਸੋਕ ਦੀ ਗੱਲ ਹੈ ਜੋ ਇਹ ਉਨਾ ਦਾ ਕਦੇ ਭੁਲ ਕੇ ਨਾਉ ਭੀ ਨਹੀਂ ਲੈਂਦੇ ਅਰ ਜੇ ਲੈਂਦੇ ਭੀ ਹਨ ਤਾਂ ਇਹ ਆਖਦੇ ਹਨ ਕਿ ਹਾਂ ਉਨਾ ਦੀ ਰਹਤ ਮਰਯਾਦਾ ਦੇ ਰੱਖਨ ਦਾ ਓਹੋ ਸਮਯ ਸੀ ਅਰ ਕਲ ਕੋਈ ਲੋੜ ਨਹੀਂ ਹੈ ਇਸ ਉਤਰ ਤੇ ਆਪ ਦੇਖ ਸਕਦੇ ਹੋ ਕਿ ਕਯਾ ਇਨ ਹਿੰਦੂਆਂ ਅਤੇ ਸਿੱਖਾਂ ਨੇ ਦਸਮੇਂ ਗੁਰੂ ਦਾ ਧੌਂਕਲ ਪੀਰ ਜਿਤਨਾ ਭੀ ਕਦਰ ਕੀਤਾ ਹੈ।

(ਖ਼ਾਲਸਾ ਅਖ਼ਬਾਰ ਲਾਹੌਰ, 5 ਜੁਲਾਈ 1894, ਪੰਨਾ 3)

117 ਸਾਲ ਪਹਿਲਾਂ ਦੀ ਸੰਪਾਦਕੀ

# ਦਸਮ ਗੁਰੂ ਜੀ ਦੀ ਯਾਦਗਾਰ

ਸੰਪਾਦਕ: ਗੁਰਪੁਰਨਿਵਾਸੀ ਭਾਈ ਦਿੱਤ ਸਿੰਘ ਗਿਆਨੀ

ਜਦ ਅਸੀਂ ਇਸ ਉਪਰਾਲੇ ਸਰਨਾਮੇਂ ਨੂੰ ਪੜ੍ਹ ਕੇ ਵਿਚਾਰਦੇ ਹਾਂ ਤਦ ਮਹਾਂ ਸ਼ੋਕ ਨੂੰ ਪ੍ਰਾਪਤ ਹੋ ਜਾਂਦੇ ਹਾਂ ਅਤੇ ਇਨ੍ਹਾਂ ਭਾਰਤ ਵਾਸੀਆਂ ਦੀ ਕ੍ਰਿਤਘਨਤਾ ਪਰ ਜੋ ਦਸਮ ਗੁਰੂ ਨਾਲ ਕੀਤੀ ਹੈ ਹਜ਼ਾਰਾ ਸ਼ੋਕ ਪ੍ਰਗਟ ਕਰਦੇ ਹਾਂ, ਕਿਉਂਕਿ ਇਨ੍ਹਾਂ ਹਿੰਦੁਸਤਾਨ ਦੇ ਲੋਗਾਂ ਵਿੱਚ ਅਜੇਹਾ ਅੱਛਾ ਸੁਭਾਵ ਪਾਇਆ ਜਾਂਦਾ ਸੀ ਜੋ ਹੋਰ ਦੇਸ ਦੇ ਆਦਮੀਆਂ ਵਿੱਚ ਭੀ ਸੋਭਾ ਪਾਉਂਦੇ ਸੇ। ਸੋ ਕ੍ਰਿਤਗਯਤਾ ਸੀ ਅਰਥਾਤ ਕਿਸੇ ਦੇ ਕੀਤੇ ਹੋਏ ਉਪਕਾਰ ਨੂੰ ਜਾਨਨਾ ਹੈ॥

ਜਦ ਅਸੀਂ ਸ੍ਰੀ ਰਾਮ ਚੰਦਰ ਜੀ ਦੇ ਰਮਾਇਣ ਨੂੰ ਪੜ੍ਹਦੇ ਹਾਂ ਤਦ ਉਸ ਵਿਚ ਰਾਮ ਜੀ ਦੀ ਸੁਪਤਨੀ ਸੀਤਾ ਜੀ ਦਾ ਚੁਰਾਉਨਾ ਅਤੇ ਰਾਮ ਦੇ ਇਸ ਦੇ ਬਦਲੇ ਰਾਵਨ ਨੂੰ ਮਾਰ ਕੇ ਸੀਤਾ ਨੂੰ ਉਸ ਦੇ ਪਾਸੋਂ ਛਡਾਉਨਾ ਹੀ ਨਿਕਲਦਾ ਹੈ ਜਿਸ ਦੀ ਯਾਦਗਾਰ ਇਸ ਭਾਰਤ ਵਾਸੀਆਂ ਨੇ ਐਥੋਂ ਤੱਕ ਪ੍ਰੇਮ ਨਾਲ ਰੱਖੀ ਹੈ ਜੋ ਉਸ ਦੀ ਪੂਰੀ-ਪੂਰੀ ਨਕਲ ਦੁਸਹਿਰਾ ਬਨਾਉਂਦੇ ਹਨ ਅਰ ਅਪਨੇ ਆਪ ਨੂੰ ਬਾਂਦਰ ਤੇ ਰਿੱਛ ਬਨਾ ਕੇ ਲੀਲਾ ਕਰਦੇ ਹਨ ਅਰ ਆਖਦੇ ਹਨ ਕਿ "ਬੋਲੋ ਸੀਆ ਵਰ ਰਾਮ ਚੰਦ੍ਰ ਕੀ ਜੈ" ਕੁਛ ਕੁ ਸਾਲ ਹੋਏ ਜੋ ਮੁਸਮਾਨਾਂ ਦੀਆਂ ਅਜੇਹੀਆਂ ਲੜਾਈਆਂ ਕਈ ਸ਼ਹਿਰਾਂ ਵਿੱਚ ਹੋਈਆਂ ਸਨ ਜਿਨ੍ਹਾਂ ਵਿੱਚ ਕਈ ਜਾਨਾਂ ਗਈਆਂ ਸਨ ਅਰ ਸੈਂਕੜੇ ਆਦਮੀ ਜੁਰਮਾਨੇ ਭਰ ਕੇ ਕੈਦ ਵਿੱਚ ਗਏ ਸਨ, ਪਰ ਫੇਰ ਭੀ ਇਨ੍ਹਾਂ ਨੇ ਉਸ ਯਾਦਗਾਰ ਨੂੰ ਉਸ ਨਾਲੋਂ ਭੀ ਵੱਧ-ਵੱਧ ਕੇ ਕੀਤਾ॥

ਦੂਸਰਾ ਕ੍ਰਿਸ਼ਨ ਜੀ ਦੇ ਨਾਮ ਦੀਆਂ ਰਾਸਾਂ ਪੈਂਦੀਆਂ ਹਨ ਜੋ ਉਨ੍ਹਾਂ ਦੀ ਲੀਲਾ ਆਖਦੇ ਹਨ ਜਿਸ ਵਿੱਚ ਲੜਕਿਆਂ ਨੂੰ ਗੋਪੀਆਂ ਬਨਾ ਕੇ ਨਚਾਉਂਦੇ ਹਨ ਅਰ ਸਭ ਨੂੰ ਦਿਖਾਉਂਦੇ ਹਨ ਕਿ ਉਨ੍ਹਾਂ ਨੇ ਇਸ ਪ੍ਰਕਾਰ ਦੇ ਬਿਵਹਾਰ ਇਸ ਸੰਸਾਰ ਪਰ ਕੀਤੇ ਸਨ ਜਿਨ੍ਹਾਂ ਦੀ ਏਹੋ ਯਾਦਗਾਰ ਹੈ॥

ਇਸ ਤੇ ਅੱਗੇ ਸੁਆਮੀ ਦਯਾਨੰਦ ਜੀ ਦੇ ਨਾਮ ਦੇ ਸ਼ਹਿਰ-ਸ਼ਹਿਰ ਸਮਾਜ ਤੇ ਸਕੂਲ ਕਾਇਮ ਹੋ ਰਹੇ ਹਨ ਅਰ ਇਕ ਵੱਡਾ ਭਾਰੀ ਕਾਲਜ ਉਸ ਦੀ ਯਾਦਗਾਰ ਦਾ ਤਿਆਰ ਕੀਤਾ ਗਿਆ ਹੈ ਅਰ ਆਖਯਾ ਜਾਂਦਾ ਹੈ ਕਿ ਇਹ ਉਸ ਦੀ ਯਾਦਗਾਰ ਵਿੱਚ ਹੈ, ਜਿਸ ਨੇ ਈਸਾਈ ਅਤੇ ਮੁਸਮਾਨ ਹੋਨ ਤੋਂ ਲੋਕ ਹਟਾਏ ਸਨ॥

ਹੁਣ ਜਦ ਅਸੀਂ ਇਨ੍ਹਾਂ ਮਹਾਤਮਾਂ ਦੀਆਂ ਯਾਦਗਾਰਾਂ ਦੇਖਦੇ ਹਾਂ ਤਦ ਚਿੱਤ ਵਿੱਚ ਇਹ ਖਿਆਲ ਜ਼ਰੂਰ ਆਇ ਜਾਂਦਾ ਹੈ ਕਿ ਇਸ ਦੇਸ ਦੇ ਰਹਨੇ ਵਾਲੇ ਲੋਗਾਂ ਨੇ ਜੇ ਕੋਈ ਕ੍ਰਿਤਘਨਤਾ ਕੀਤੀ ਹੈ ਤਾਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨਾਲ ਕੀਤੀ ਹੈ, ਕਿਉਂਕਿ ਇਹ ਲੋਕ ਇਹ ਆਖਦੇ ਸੁਨੇ ਜਾਂਦੇ ਹਨ ਕਿ ਦਸਮੇ ਗੁਰੂ ਨੇ ਇਨ੍ਹਾਂ ਦੇਸ-ਵਾਸੀਆਂ ਦੇ ਕਾਰਨ ਅਪਨਾ ਸਰਵੰਸ ਕੁਰਬਾਨ ਕਰ ਦਿੱਤਾ ਅਰ ਪਿਤਾ ਬੇਟੇ ਇਨ੍ਹਾਂ ਦੇ ਬਚਾਉਨੇ ਪਰ ਸ਼ਹੀਦ ਕਰਾ ਦਿੱਤੇ, ਪ੍ਰੰਤੂ ਇਨ੍ਹਾਂ ਦੇਸੀ ਲੋਕਾਂ ਨੇ ਉਨ੍ਹਾਂ ਦੀਆਂ ਇਨ੍ਹਾਂ ਕੁਰਬਾਨੀਆਂ ਨੂੰ ਕੁਛ ਕਰਕੇ ਭੀ ਨਾ ਜਾਤਾ, ਕਿਉਂਕਿ ਇਨ੍ਹਾਂ ਨੇ ਉਨ੍ਹਾਂ ਦੇ ਨਾਉਂ ਦੀ ਕੋਈ ਯਾਦਗਾਰ ਇਸ ਸੰਸਾਰ ਪਰ ਕਾਇਮ ਨਹੀਂ ਕੀਤੀ ਅਰ ਨਾ ਕਰਨਾ ਚਾਹੁੰਦੇ ਹੀ ਹਨ॥

ਇਸ ਪਰ ਅਸੀਂ ਇਸ ਦੇਸ ਦੇ ਰਹਨੇ ਵਾਲੇ ਭਾਈਆਂ ਨੂੰ ਇਤਨਾ ਆਖਦੇ ਹਾਂ ਕਿ ਜੇਕਰ ਉਸ ਸੱਚੇ ਸੂਰਬੀਰ ਦੀ ਕੋਈ ਹੋਰ ਯਾਦਗਾਰ ਕਾਇਮ ਕਰਨਾ ਨਹੀਂ ਚਾਹੁੰਦੇ ਹੋ ਤਾਂ ਇਤਨੀ ਤਾਂ ਜ਼ਰੂਰ ਕਰੋ ਜੋ ਅਪਨੇ ਸਿਰਾਂ ਪਰ ਮੁਹੰਮਦ ਦਾ ਪੋਲਾ ਅਰਥਾਤ ਉਤਸਰਾ ਨਾ ਫਿਰਾਓ, ਕਿਉਂਕਿ ਸਿਰ ਪਰ ਕੇਸ ਰੱਖਨੇ ਹੀ ਗੁਰੂ ਦੀ ਯਾਦਗਾਰ ਦੀ ਇਕ ਵੱਡੀ ਨਿਸ਼ਾਨੀ ਹੈ, ਜਿਸ ਦੇ ਵਾਸਤੇ ਤੁਹਾਨੂੰ ਕੁਝ ਭੀ ਖਰਚ ਕਰਨਾ ਨਹੀਂ ਪੈਦਾ ਅਰ ਨਾ ਤੁਹਾਡੇ ਰੂਪ ਨੂੰ ਇਹ ਨਿਸ਼ਾਨੀ ਹੀ ਵਿਗਾੜਨ ਵਾਲੀ ਹੈ॥

ਜਦ ਤੁਸੀਂ ਬਾਂਦਰ ਬਨਨੋਂ ਅਤੇ ਇਸਤਰੀਆਂ ਬਨ ਕੇ ਨੱਚਨੋਂ ਵੀ ਸ਼ਰਮ ਨਹੀਂ ਕਰਦੇ ਅਰ ਉਨ੍ਹਾਂ ਪਿਛਲੇ ਮਹਾਤਮਾ ਦੀਆਂ ਨਿਸ਼ਾਨੀਆਂ ਨੂੰ ਜਾਰੀ ਰੱਖਦੇ ਹੋ ਤਾਂ ਉਹ ਕੇਸ ਜੋ ਤੁਹਾਨੂੰ ਸੁੰਦਰ ਰੂਪ ਬਨਾਉਨੇ ਵਾਲੇ ਅਰ ਤੁਹਾਡੇ ਹੀ ਸਰੀਰ ਦਾ ਹਿੱਸਾ ਹਨ ਉਨ੍ਹਾਂ ਨੂੰ ਗੁਵਾ ਕੇ ਤੁਹਾਡੇ ਪੱਲੇ ਕਯਾ ਪੈਂਦਾ ਹੈ। ਦੂਸਰਾ ਜੇ ਤੁਹਾਡੇ ਨਾਮ ਦੇ ਅੱਗੇ ਮੱਲ ਦੀ ਜਗ੍ਹਾ ਸਿੰਘ ਆਇ ਜਾਏ ਤਾਂ ਤੁਹਾਨੂੰ ਕਯਾ ਦੁੱਖ ਪਹੁੰਚਦਾ ਹੈ? ਇਸ ਵਾਸਤੇ ਅਸੀਂ ਨਹੀਂ ਆਖਦੇ ਕਿ ਤੁਸੀਂ ਦਸਮੇਂ ਗੁਰੂ ਜੀ ਦੀ ਕੋਈ ਅਜੇਹੀ ਯਾਦਗਾਰ ਰੱਖੋ ਜੋ ਤੁਹਾਡੇ ਰੂਪ ਨੂੰ ਵਿਗਾੜੇ ਯਾ ਤੁਹਾਡਾ ਖਰਚ ਕਰਾਏ, ਪ੍ਰੰਤੂ ਜੇ ਤੁਸੀਂ ਉਨ੍ਹਾਂ ਦੇ ਉਪਕਾਰਾਂ ਨਾਲ ਸੱਚਾ ਪ੍ਰੇਮ ਰੱਖਦੇ ਹੋ ਤਾਂ ਇਸ ਨਸ਼ਾਨੀ ਨੂੰ ਤਾਂ ਜ਼ਰੂਰ ਧਾਰਨ ਕਰੋ, ਨਹੀਂ ਤਾਂ ਯਾਦ ਰੱਖੋ ਜੋ ਆਪ ਪਰ ਉਸ ਅਕਾਲ ਪੁਰਖ ਦਾ ਜੋ ਕ੍ਰਿਤਘਨਤਾ ਨੂੰ ਬੁਰਾ ਜਾਨਦਾ ਹੈ ਅਜੇਹਾ ਕ੍ਰੋਪ ਹੋ ਜਾਏਗਾ ਜਿਸ ਤੇ ਤੁਹਾਡੀ ਫੇਰ ਓਹੋ ਜੇਹੀ ਦੁਰਦਿਸ਼ਾ ਹੋਵੇਗੀ॥

ਆਸ਼ਾ ਪੈਂਦੀ ਹੈ ਜੋ ਸਾਡੇ ਦੇਸ ਦੇ ਕ੍ਰਿਤੱਯਗ ਲੋਗ ਇਸ ਬਾਤ ਨੂੰ ਜ਼ਰੂਰ ਵਿਚਾਰਨਗੇ॥

*(ਖਾਲਸਾ ਅਖ਼ਬਾਰ ਲਾਹੌਰ, 15 ਮਈ 1896, ਪੰਨਾ 3)*

ਪੁਸਤਕ ਸਮੀਖਿਆ

# ਕਲਮ ਪੁਕਾਰੇ ਸੱਚੋ-ਸੱਚ

## (ਸਾਂਝਾ ਕਾਵਿ-ਸੰਗ੍ਰਹਿ)

*ਪ੍ਰੀਤਮ ਲੁਧਿਆਣਵੀ*

*ਸੰਪਾਦਕ-ਪ੍ਰਿੰ: ਨਸੀਬ ਸਿੰਘ ਸੇਵਕ*
*ਜਸਪਾਲ ਸਿੰਘ ਕੰਵਲ*
*ਕੀਮਤ 150/- ਰੁਪਏ: ਸਫੇ-128*

ਹੱਥਲੀ ਪੁਸਤਕ ਦਾ ਉਪਰਾਲਾ "ਗਿਆਨੀ ਦਿੱਤ ਸਿੰਘ ਮੈਮੋਰੀਅਲ' ਇੰਟਰਨੈਸ਼ਨਲ ਸੋਸਾਇਟੀ (ਰਜਿ:) ਅਤੇ ਅਦਾਰਾ "ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਚੰਡੀਗੜ੍ਹ" ਦੇ ਸਹਿਯੋਗ ਨਾਲ ਕੀਤਾ ਗਿਆ ਹੈ। ਇਸ ਵਿੱਚ ਪ੍ਰੋ: ਜਸਵੰਤ ਸਿੰਘ ਕੈਲਵੀ, ਲਾਲ ਸਿੰਘ ਲਾਲੀ, ਪ੍ਰੋ: ਐਸ. ਕੇ. ਲਖਨਪਾਲ, ਸਰਦਾਰ ਪੰਛੀ, ਗਿਆਨੀ ਧਰਮ ਸਿੰਘ ਭਾਂਖਰਪੁਰ, ਭਗਤ ਰਾਮ ਰੰਗਾੜਾ, ਅਮਰੀਕ ਸਿੰਘ ਤਲਵੰਡੀ, ਜਥੇਦਾਰ ਕਰਮਜੀਤ ਸਿੰਘ ਬਿੰਜਲ, ਪ੍ਰੀਤਮ ਸਿੰਘ ਢਾਡੀ, ਬਲਜੀਤ ਸਿੰਘ ਫਿੱਡਿਆਂ ਵਾਲਾ, ਅਵਤਾਰ ਸਿੰਘ ਮਹਿਤਪੁਰੀ, ਅਮਰੀਕ ਸਿੰਘ ਸ਼ੇਰ ਖਾਂ, ਕਿਰਪਾਲ ਸਿੰਘ, ਨਸੀਬ ਸਿੰਘ ਸੇਵਕ, ਸੁਖਦੇਵ ਸਿੰਘ ਜਾਚਕ, ਹਰਬੰਸ ਸਿੰਘ ਸ਼ਾਨ, ਸੁਰਿੰਦਰ ਸਿੰਘ ਖਾਲਸਾ, ਜਸਪਾਲ ਸਿੰਘ ਕੰਵਲ, ਅੰਮ੍ਰਿਤ ਕੌਰ ਕੰਬੋਜ, ਕੁਲਦੀਪ ਸਿੰਘ ਭੋਮਾ, ਗੁਰਦਸ਼ਨ ਸਿੰਘ ਮਾਵੀ, ਜਰਨੈਲ ਸਿੰਘ ਹਸਨਪੁਰੀ, ਜਸਵਿੰਦਰ ਪਾਲ ਸਿੰਘ ਅਤੇ ਇੰਜ: ਸੁਰਜਨ ਸਿੰਘ ਜੱਸਲ ਪ੍ਰੋੜ ਕਲਮਾਂ ਸ਼ਾਮਲ ਕੀਤੀਆਂ ਗਈਆਂ ਹਨ। ਪੁਸਤਕ ਦੀ ਸ਼ੁਰੂਆਤ "ਕਲਮ ਪੁਕਾਰੇ ਸੱਚੋ-ਸੱਚ" ਦੀ ਕਵਿਤਾ ਨਾਲ ਕੀਤੀ ਗਹੀ ਹੈ। ਜਿਸ ਵਿੱਚ ਪੁਸਤਕ ਦਾ ਨਿਚੋੜ ਕੱਢਦਿਆਂ ਸਾਰੀਆਂ ਕਲਮਾਂ ਨੂੰ "ਸਭ ਅੱਛਾ" ਕਰਾਰ ਦਿੱਤਾ ਗਿਆ ਹੈ। ਪੁਸਤਕ ਦੀ ਸੰਪਾਦਨਾ ਕਰਦਿਆਂ ਸੁਲਝੀ ਹੋਈ ਵਿਦਵਾਨ ਕਲਮ ਕਰਦਿਆਂ ਸੁਲਝੀ ਹੋਈ ਵਿਦਵਾਨ ਕਲਮ ਪ੍ਰਿੰ: ਨਸੀਬ ਸਿੰਘ ਸੇਵਕ ਅਤੇ ਜਸਪਾਲ ਸਿੰਘ ਕੰਵਲ ਨੇ ਆਪਣੇ ਸੰਪਾਦਕੀ ਬੋਰਡ ਦੇ ਤਜਰਬੇ ਦਾ ਭਰਪੂਰ ਲਾਹਾ ਲੈਂਦਿਆਂ, ਪੁਸਤਕ ਵਿਚਲੇ ਕਵੀਆਂ ਨੂੰ ਤਰਤੀਬ ਦਿੰਦਿਆਂ ਉਨ੍ਹਾਂ ਦੇ ਸਾਹਿਤਕ ਕੱਦ-ਬੁੱਤ ਅਤੇ ਉਨ੍ਹਾਂ ਦੀ ਕਾਵਿ-ਉਡਾਰੀਂ ਦਾ ਵਿਸ਼ੇਸ਼ ਧਿਆਨ ਰੱਖਿਆ ਹੈ। ਸਮੁੱਚੀ ਪੁਸਤਕ ਧਾਰਮਿਕ ਵਿਚਾਰਾਂ ਦੇ ਨਾਲ-ਨਾਲ ਸਮਾਜਿਕ ਰਹੁ-ਰੀਤਾਂ ਅਤੇ ਸੱਭਿਆਚਾਰ ਦਾ ਹੁੰਗਾਰਾ ਭਰਦਿਆਂ ਅਡੰਬਰੀ ਬਾਬਿਆਂ ਦਾ ਚੋਰਾਹੇ ਵਿੱਚ ਭਾਂਡਾ ਭੰਨਦੀ ਹੈ। 'ਸਾਰੀਆਂ ਕਲਮਾਂ ਨੇ ਸੱਚ ਉੱਤੇ ਪਹਿਰਾ ਦਿੰਦਿਆਂ ਪੰਜਾਬੀ ਸਾਹਿਤ ਵਿਚ ਰਲ-ਗੱਡ ਹੋ ਰਹੇ ਸਾਹਿਤਕਾਰ, ਜਿਹੜੇ ਸਾਹਿਤ ਦੇ ਨਾਂਉ 'ਤੇ ਵਪਾਰ ਕਰ ਰਹੇ ਹਨ, ਨੂੰ ਸੱਚ ਦੀ ਸੇਧ ਦੇਣ ਦਾ ਇਕ ਨਿਵੇਕਲਾ ਉਪਰਾਲਾ ਕੀਤਾ ਹੈ: ਜਿਸਦੇ ਲਈ, ਜਿੱਥੇ ਕਿਤਾਬ ਵਿੱਚ ਸ਼ਾਮਲ ਸਮੂਲ ਕਲਮਾਂ ਵਧਾਈ ਦੀਆਂ ਪਾਤਰ ਹਨ, ਉੱਥੇ ਸੰਪਾਦਕ ਅਤੇ ਉਨ੍ਹਾਂ ਦੇ "ਸਲਾਹਕਾਰ ਸੰਪਾਦਕੀ ਬੋਰਡ" ਦੇ ਸਿਰ, ਇਕ ਚੰਗਾ ਕਾਰਜ ਕਰਨ ਦਾ ਸਲਾਹੁਣ ਯੋਗ ਸਿਹਰਾ ਬੱਝਦਾ ਹੈ। ਮੇਰੀ ਜਾਚੇ ਇਸ ਜਾਨਦਾਰ, ਸ਼ਾਨਦਾਰ ਅਤੇ ਉੱਚ-ਮਿਆਰੀ ਕਾਵਿ-ਪੁਸਤਕ ਨੂੰ ਜਿੱਥੇ ਸਰਕਾਰੀ ਲਾਇਬਰੇਰੀਆਂ ਵਿੱਚ ਪਹੁੰਚਾਉਣ ਦਾ ਉਪਰਾਲਾ ਕਰਨਾ ਚਾਹੀਦਾ ਹੈ, ਉੱਥੇ ਇਸ ਪੁਸਤਕ ਨੂੰ ਆਪਣੇ ਘਰ ਦੀ ਲਾਇਬਰੇਰੀ ਦਾ ਸ਼ਿੰਗਾਰ ਵੀ ਬਣਾਉਣਾ ਚਾਹੀਦਾ ਹੈ। ਲੱਖ-ਲੱਖ ਮੁਬਾਰਿਕ ਅਤੇ ਸਾਹਿਤ-ਜਗਤ ਵਿੱਚ ਨਿੱਘਾ ਸਵਾਗਤ ਵੀ, "ਕਲਮ ਪੁਕਾਰੇ ਸੱਚੋ-ਸੱਚ" ਦਾ।

98764-28641

—0—

# ਰੱਬ ਨਾਲ ਸੰਵਾਦ

*ਗੁਰਦੀਸ਼ ਕੌਰ ਗਰੇਵਾਲ*

ਇਕ ਵਾਰੀ ਬੰਦੇ ਦੇ ਮਨ ਵਿੱਚ ਬਹੁਤ ਸਾਰੇ ਸ਼ੰਕੇ ਉਤਪਨ ਹੋ ਗਏ, ਜਿਹਨਾਂ ਦੀ ਨਵਿਰਤੀ ਲਈ ਉਹ ਬੜੇ ਪੀਰਾਂ ਫਕੀਰਾਂ ਕੋਲ ਗਿਆ ਪਰ ਕਿਤੋਂ ਵੀ ਤਸੱਲੀ ਬਖਸ਼ ਉੱਤਰ ਨਾ ਮਿਲਿਆ। ਅਖੀਰ ਉਸ ਨੇ ਸੋਚਿਆ ਕਿ- ਕਿਉਂ ਨਾ.ਰੱਬ ਕੋਲੋਂ ਹੀ ਸਾਰਾ ਕੁੱਝ ਪੁੱਛ ਲਿਆ ਜਾਵੇ। ਸੋ ਇਕ ਦਿਨ ਉਸ ਨੇ, ਬੜੇ ਹੀ ਪ੍ਰੇਮ ਨਾਲ ਇਕਾਗਰ ਚਿੱਤ ਹੋ ਕੇ, ਰੱਬ ਨੂੰ ਯਾਦ ਕੀਤਾ ਤੇ ਰੱਬ ਉਸ ਦੇ ਸੁਆਲਾਂ ਦਾ ਜਵਾਬ ਦੇਣ ਲਈ ਪ੍ਰਗਟ ਹੋ ਗਿਆ-

**ਰੱਬ:** ਦੱਸ ਭਗਤਾ, ਕਿਵੇਂ ਯਾਦ ਕੀਤਾ ਅੱਜ ਮੈਨੂੰ?

ਬੰਦਾ ਅਵਾਜ਼ ਸੁਣ ਤ੍ਰਬਕਿਆ ਤੇ ਹੈਰਾਨ ਹੋ ਕੇ ਅੱਖਾਂ ਖੋਲ੍ਹ ਆਸ ਪਾਸ ਤੱਕਣ ਲੱਗਾ।

**ਬੰਦਾ:** ਰੱਬ ਜੀ...ਤੁਸੀਂ...ਸੱਚਮੁੱਚ ਤੁਸੀਂ..ਤੇ..ਤੇ...ਕਿਥੇ ਹੋ ਤੁਸੀਂ...ਕਿਧਰੇ ਵਿਖਾਈ ਤਾਂ ਨਹੀਂ ਦੇ ਰਹੇ?

**ਰੱਬ:** ਓ ਬੇਸਮਝ ਬੰਦੇ, ਮੇਰਾ ਕੋਈ ਅਕਾਰ ਨਹੀਂ ਜੋ ਮੈਂ ਤੈਨੂੰ ਇੰਜ ਦਿਖਾਈ ਦੇਵਾਂ। ਮੈਂ ਤਾਂ ਤੇਰੇ ਅੰਦਰ ਹੀ ਬੈਠਾ ਹਾਂ- ਤੂੰ ਅੱਖਾਂ ਬੰਦ ਕਰਕੇ, ਅੰਤਰ ਧਿਆਨ ਹੋ ਕੇ, ਆਪਣੇ ਅੰਦਰ ਝਾਤੀ ਮਾਰ- ਤੈਨੂੰ ਆਪਣੇ ਅੰਦਰੋਂ ਹੀ ਮੇਰੀ ਆਵਾਜ਼ ਸੁਣਾਈ ਦੇਵੇਗੀ।

**ਬੰਦਾ:** (ਹੈਰਾਨ ਹੋ ਕੇ) ਪਰ ਮੈਂ ਤਾਂ ਰੱਬ ਜੀ, ਅੱਜ ਤੱਕ ਤੁਹਾਨੂੰ ਮੰਦਰ, ਮਸਜਿਦ, ਗੁਰਦੁਆਰੇ ਜਾਂ ਗਿਰਜਾ ਘਰਾਂ ਵਿੱਚ ਹੀ ਲੱਭਦਾ ਰਿਹਾ!

**ਰੱਬ:** ਓ ਭੋਲਿਆ, ਮੈਂ ਬ੍ਰਹਿਮੰਡ ਦਾ ਮਾਲਕ, ਸ੍ਰਿਸ਼ਟੀ ਦਾ ਰਚਣਹਾਰਾ- ਭਲਾ ਕਿਸੇ ਇਕ ਅਸਥਾਨ ਤੇ ਕੈਦ ਹੋ ਕੇ ਕਿਵੇਂ ਰਹਿ ਸਕਦਾ ਹਾਂ? ਮੈਂ ਤਾਂ ਸਰਬ ਵਿਆਪਕ ਹਾਂ ਅਤੇ ਕਣ ਕਣ ਵਿੱਚ ਸਮਾਇਆ ਹੋਇਆ ਹਾਂ।

**ਬੰਦਾ:** ਰੱਬ ਜੀ, ਵੈਸੇ ਤੁਸੀਂ ਤਾਂ ਸਾਡੇ ਸਭ ਦੇ ਮਾਲਕ ਹੋ, ਰਚਨਹਾਰੇ ਹੋ- ਤੇ ਮੈਂ ਇਸ ਸ੍ਰਿਸ਼ਟੀ ਦਾ ਇਕ ਛੋਟਾ ਜਿਹਾ ਜੀਵ- ਮੇਰੀ ਕੀ ਔਕਾਤ ਕਿ ਮੈਂ ਤੁਹਾਨੂੰ ਕੋਈ ਸਵਾਲ ਕਰਾਂ? ਪਰ ਇਸ ਦੁਨੀਆਂ ਨੇ ਮੈਨੂੰ ਬਹੁਤ ਭੰਬਲਭੂਸੇ ਵਿੱਚ ਪਾਇਆ ਹੋਇਆ ਹੈ, ਇਸੇ ਕਾਰਨ ਮੈਂ ਅੱਜ ਤੁਹਾਨੂੰ ਆਵਾਜ਼ ਮਾਰੀ ਹੈ।

**ਰੱਬ:** ਕੋਈ ਗੱਲ ਨਹੀਂ ਬੱਚਾ, ਜੇਕਰ ਤੁਸੀਂ ਮੈਨੂੰ ਆਪਣਾ ਮਾਂ- ਬਾਪ ਸਮਝਦੇ ਹੋ ਤਾਂ ਬੇਝਿਜਕ ਹੋ ਕੇ ਆਪਣਾ ਦੁੱਖ ਮੈਨੂੰ ਦੱਸੋ। ਪੁੱਛ- ਕੀ ਪੁੱਛਣਾ ਚਾਹੁੰਦਾ ਏਂ?

**ਬੰਦਾ:** ਪਹਿਲੀ ਗੱਲ ਤਾਂ ਇਹ ਹੈ ਰੱਬ ਜੀ ਕਿ- ਇਸ ਦੁਨੀਆਂ ਦੇ ਲੋਕਾਂ ਨੇ ਤੁਹਾਡੇ ਬਹੁਤ ਸਾਰੇ ਨਾਮ ਰੱਖੇ ਹੋਏ ਹਨ, ਸੋ ਮੈਨੂੰ ਸਮਝ ਨਹੀਂ ਆਉਂਦੀ ਕਿ ਮੈਂ ਕਿਹੜੇ ਨਾਮ ਨਾਲ ਤੁਹਾਨੂੰ ਬੁਲਾਵਾਂ ਤਾਂ ਜੋ ਮੈਂ ਤੁਹਾਨੂੰ ਚੰਗਾ ਲੱਗਾਂ ਤੇ ਤੁਸੀਂ ਵੀ ਮੇਰਾ ਪੂਰਾ ਖਿਆਲ ਰੱਖੋ।

**ਰੱਬ:** ਬੱਚਾ, ਮੈਂ ਤੁਹਾਡਾ ਰਚਨਹਾਰਾ ਹੋਣ ਕਾਰਨ, ਸਭ ਦਾ ਮਾਈ ਬਾਪ ਹਾਂ, ਤੁਸੀਂ ਸਾਰੇ ਮੇਰਾ ਪਰਿਵਾਰ ਹੋ। ਫਿਰ ਇਕ ਬਾਪ ਨੂੰ ਕੀ ਫਰਕ ਪੈਂਦਾ **ਹੈ** ਕਿ ਕੋਈ ਉਸ ਨੂੰ- ਬਾਪੂ ਕਹੇ, ਪਿਤਾ ਕਹੇ, ਡੈਡ ਕਹੇ ਜਾਂ ਅੱਬਾ ਜਾਨ ਕਹੇ। ਉਸ ਨੇ ਤਾਂ ਇਹ ਦੇਖਣਾ ਹੈ ਕਿ ਉਸ ਦੇ ਬੱਚੇ ਉਸ ਨੂੰ ਕਿੰਨਾ ਕੁ ਪਿਆਰ ਕਰਦੇ ਹਨ? ਦਿਲੋਂ ਪਿਆਰ ਕਰਦੇ ਹਨ ਕਿ ਲੋਕਾਂ ਸਾਹਮਣੇ ਦਿਖਾਵਾ ਹੀ ਕਰਦੇ ਹਨ? ਕਿੰਨੇ ਕੁ ਆਗਿਆਕਾਰ ਹਨ? ਸੋ ਸਿੱਧੀ ਜਿਹੀ ਗੱਲ ਹੈ ਕਿ ਜਿਹੜਾ ਬੱਚਾ ਮੈਨੂੰ ਸੱਚਾ ਪਿਆਰ ਕਰਦਾ ਹੈ, ਮੇਰੇ ਹੁਕਮ ਵਿੱਚ ਰਹਿੰਦਾ ਹੈ, ਮੈਨੂੰ ਆਪਣਾ ਸਮਝਦਾ ਹੈ- ਉਸ ਦਾ ਮੈਂ ਵੀ ਪੂਰਾ ਧਿਆਨ ਰੱਖਦਾ ਹਾਂ ਪਰ ਜੋ ਆਪ ਹੁਦਰੀਆਂ ਕਰਦੇ ਹਨ, ਮੇਰਾ ਕਹਿਣਾ ਵੀ ਨਹੀਂ ਮੰਨਦੇ- ਉਹਨਾਂ ਵਲੋਂ ਮੈਂ ਵੀ ਬੇਪਰਵਾਹ ਹੋ ਜਾਂਦਾ ਹਾਂ।

**ਬੰਦਾ:** ਇਕ ਹੋਰ ਗੱਲ ਰੱਬ ਜੀ, ਇਸ ਦੁਨੀਆਂ ਵਿੱਚ ਮਜ਼ਬ ਵੀ ਬਹੁਤ ਹਨ। ਸੋ ਕਿਹੜੇ ਮਜ਼ਬ ਨੂੰ ਅਪਣਾ ਕੇ- ਤੁਹਾਡੇ ਤੱਕ ਜਲਦੀ ਪਹੁੰਚਿਆ ਜਾ ਸਕਦਾ ਹੈ?

**ਰੱਬ:** ਬੱਚਾ, ਮੈਂ ਤਾਂ ਕੋਈ ਮਜ਼ਬ ਜਾਂ ਜਾਤ ਪਾਤ ਬਣਾ ਕੇ ਤੁਹਾਡੇ ਨਾਲ ਨਹੀਂ ਭੇਜੀ- ਮੈਂ ਤਾਂ ਕੇਵਲ ਇਨਸਾਨ ਪੈਦਾ ਕੀਤੇ ਹਨ। ਇਹ ਤਾਂ ਤੁਸੀਂ ਲੋਕਾਂ ਨੇ ਹੀ ਮੇਰੀਆਂ ਵੰਡੀਆਂ ਪਾਈਆਂ ਹੋਈਆਂ ਹਨ। ਚੰਗੇ ਕਰਮ ਕਰਨ

ਵਾਲਾ ਪ੍ਰਾਣੀ, ਚਾਹੇ ਉਹ ਕਿਸੇ ਵੀ ਮਜ਼੍ਹਬ ਨਾਲ ਸਬੰਧ ਰੱਖਦਾ ਹੋਵੇ, ਮੈਨੂੰ ਪਿਆਰਾ ਲਗਦਾ ਹੈ।

**ਬੰਦਾ:** ਇਕ ਹੋਰ ਗਿਲਾ ਹੈ ਰੱਬ ਜੀ ਤੁਹਾਡੇ ਤੇ- ਕਿਸੇ ਦੀ ਬੇਨਤੀ ਤਾਂ ਤੁਸੀਂ ਝੱਟ ਪ੍ਰਵਾਨ ਕਰ ਲੈਂਦੇ ਹੋ, ਪਰ ਕੋਈ ਵਿਚਾਰਾ ਮੇਰੇ ਵਰਗਾ- ਤੁਹਾਡੇ ਦਰ ਤੇ ਲਕੀਰਾਂ ਕੱਢ ਕੱਢ ਥੱਕ ਜਾਂਦਾ ਹੈ, ਵਧੀਆ ਪੋਸ਼ਾਕੇ ਭੇਂਟ ਕਰਦਾ ਹੈ, ਪ੍ਰਸ਼ਾਦ ਚੜ੍ਹਾਉਂਦਾ ਹੈ, ਲੰਗਰ ਲਾਉਂਦਾ ਹੈ-ਫਿਰ ਵੀ ਤੁਸੀਂ ਨਹੀਂ ਸੁਣਦੇ?

**ਰੱਬ:** (ਹੱਸ ਕੇ) ਬੱਚਾ, ਇਹ੍ਹ ਤਾਂ ਉਹ ਗੱਲ ਹੋਈ ਕਿ ਕੋਈ ਬੱਚਾ ਆਪਣੇ ਪਿਓ ਵਲੋਂ ਦਿੱਤੇ ਗਏ ਜੇਬ ਖਰਚ ਵਿੱਚੋਂ ਦੋ ਰੁਪਏ ਕੱਢ ਕੇ ਆਪਣੇ ਪਿਓ ਨੂੰ ਕਹੇ, "ਆਹ ਲਵੋ, ਤੇ ਮੇਰਾ ਫਲਾਣਾ ਕੰਮ ਕਰ ਦਿਓ।" ਮੂਰਖੋ, ਤੁਸੀਂ ਮੇਰੀਆਂ ਦਿੱਤੀਆਂ ਅਣਗਿਣਤ ਦਾਤਾਂ ਵਿੱਚੋਂ ਹੀ, ਕੁਝ ਕੁ ਭੇਂਟ ਕਰਕੇ ਤੇ ਮੈਨੂੰ ਜਤਾ ਕੇ- ਮੈਥੋਂ ਆਪਣੇ ਕੰਮ ਕਰਵਾਉਣੇ ਚਹੁੰਦੇ ਹੋ? ਮੇਰੇ ਕੋਲ ਭਲਾ ਇਹਨਾਂ ਦਾਤਾਂ ਦੀ ਕੋਈ ਕਮੀ ਹੈ? ਤੁਸੀਂ ਤਾਂ ਆਪਣੇ ਬਾਪ ਨਾਲ ਹੀ ਸੌਦੇਬਾਜ਼ੀਆਂ ਕਰਦੇ ਹੋ। ਮੈਂ ਤਾਂ ਪ੍ਰੇਮ ਦਾ ਭੁੱਖਾ ਹਾਂ। ਜੋ ਮੈਨੂੰ ਸੱਚੇ ਦਿਲੋਂ ਯਾਦ ਰਖਦੇ ਹਨ, ਉਹਨਾਂ ਦਾ ਮੈਂ ਆਪ ਹੀ ਧਿਆਨ ਰੱਖਦਾ ਹਾਂ- ਮੈਂ ਤਾਂ ਭਾਵਨਾ ਦੇਖਦਾ ਹਾਂ।

**ਬੰਦਾ:** ਇਕ ਹੋਰ ਗੱਲ ਦੱਸੋ ਰੱਬ ਜੀ, ਜਿਹੜੇ ਕੰਮ ਅਸੀਂ ਦੁਨੀਆਂ ਤੋਂ ਚੋਰੀ ਕਰਦੇ ਹਾਂ, ਜਾਂ ਕਈ ਵਾਰੀ ਕਿਸੇ ਦਾ ਬੁਰਾ ਇਸ ਤਰੀਕੇ ਨਾਲ ਕਰਦੇ ਹਾਂ ਕਿ ਉਸ ਨੂੰ ਵੀ ਪਤਾ ਨਾ ਲੱਗੇ। ਕੀ ਤੁਸੀਂ ਉਸ ਦਾ ਵੀ ਹਿਸਾਬ ਰੱਖਦੇ ਹੋ?

**ਰੱਬ:** ਬੱਚਾ, ਤੇਰੇ ਜਿੰਨੇ ਸ਼ੰਕੇ ਮੈਂ ਨਵਿਰਤ ਕੀਤੇ ਹਨ, ਤੂੰ ਅਜੇ ਉਹਨਾਂ ਤੇ ਹੀ ਅਮਲ ਕਰ। ਮੇਰਾ ਇਕ ਪ੍ਰੇਮੀ ਮੁਸੀਬਤ ਵਿੱਚ ਫਸ ਗਿਆ ਹੈ- ਮੈਂ ਜਲਦੀ ਉਥੇ ਪਹੁੰਚਣਾ ਹੈ। ਸੋ ਬਾਕੀ ਗੱਲਾਂ ਕਦੇ ਫੇਰ ਕਰਾਂਗੇ।

ਇਸ ਦੇ ਨਾਲ ਹੀ ਰੱਬ ਦੀ ਆਵਾਜ਼ ਸੁਣਨੀ ਬੰਦ ਹੋ ਗਈ ਤੇ ਬੰਦੇ ਦੀਆਂ ਅੱਖਾਂ ਖੁੱਲ੍ਹ ਗਈਆਂ। ਹੁਣ ਉਹ ਰੱਬ ਦੀਆਂ ਗੱਲਾਂ ਤੇ ਅਮਲ ਕਰਨ ਬਾਰੇ ਸੋਚਣ ਲੱਗਾ।

(ਚਲਦਾ)

604-496-4967

# ਗੁਰੂ ਤੇ ਸਿੱਖ

*ਗੁਰਦੀਸ਼ ਕੌਰ ਗਰੇਵਾਲ*

ਆ ਸਿੱਖਾ, ਅੱਜ ਬਾਂਹ ਫੜ ਤੈਨੂੰ, ਆਪਣੇ ਕੋਲ ਬਿਠਾਵਾਂ।
ਮਨ ਮੱਤ ਵਿੱਚ ਤੂੰ ਹੈਂ ਫਸਿਆ, ਤੈਨੂੰ ਕੁੱਝ ਸਮਝਾਵਾਂ।

ਕਦੇ ਮੇਰੇ ਨਾਲ ਗੱਲ ਵੀ ਕਰ ਲੈ, ਸੀਸ ਨਿਵਾ ਕੇ ਭੱਜਦਾ,
ਦਾਤਾਂ ਦੇ-ਦੇ ਮੈਂ ਹਾਂ ਥੱਕਿਆ, ਫਿਰ ਵੀ ਤੂੰ ਨਾ ਰੱਜਦਾ।
ਮੱਥਾ ਟੇਕੇਂ, ਲੰਗਰ ਛਕ ਲਏਂ, ਪਾ ਜਾਏਂ ਕੋਈ ਸਵਾਲ,
ਕੀ ਏਹੀ ਹੈ ਤੇਰਾ ਰਿਸ਼ਤਾ, ਬੱਸ ਇਕ ਮੇਰੇ ਨਾਲ?

ਗਰਮੀਂ ਹੋਵੇ, ਏ. ਸੀ ਲਾਵੇਂ, ਸਰਦੀ ਪਾਏਂ ਦੁਸ਼ਾਲੇ,
ਮੈਨੂੰ ਤੂੰ ਲੁਕੋਈ ਜਾਏਂ, ਮਹਿੰਗੇ ਪਾ ਰੁਮਾਲੇ।

ਪੰਜ ਭੂਤਕ ਸਰੀਰ ਨਾ ਮੇਰਾ, ਸੁਣ ਵਾਂਗਰਾਂ ਤੇਰੇ,
ਗਰਮੀ ਸਰਦੀ ਪੋਹ ਨਾ ਸਕੇ, ਸੁਣ ਲੈ, ਵੱਡੇ ਜੇਰੇ।

ਮੇਰੇ ਵਿੱਚ ਤਾਂ ਗੁਰੂਆਂ ਭਗਤਾਂ, ਬਾਣੀ ਜੋਤਿ ਟਿਕਾਈ,
ਪੜ੍ਹ ਲੈ ਬਾਣੀ, ਸੁਣ ਲੈ ਬਾਣੀ, ਬਾਣੀ ਸੋਝੀ ਪਾਈ।

ਮੇਰੀ ਤਾਂ ਤੂੰ ਸੁਣਦਾ ਕੋਈ ਨਹੀਂ, ਨਾ ਹੀ ਮੇਰੀ ਮੰਨੇ।
ਆਪਣੀ ਮੱਤ ਦੇ ਪਿੱਛੇ ਲੱਗਿਆਂ, ਇਸ ਨਹੀਂ ਲਾਉਣਾ ਬੰਨੇ।

ਮੰਨਿਆਂ ਮੇਰਾ ਪਹਿਲਾਂ ਤੋਂ ਵੱਧ, ਕਰਦਾ ਏਂ ਸਤਿਕਾਰ,
ਮੇਰੀ ਬਾਣੀ ਨਾਲ ਵੀ ਕਰ ਲੈ, ਥੋੜ੍ਹਾ ਜਿਹਾ ਪਿਆਰ।

ਬਾਣੀ ਵਿਚੋਂ ਲੈ ਕੇ ਸਿੱਖਿਆ, ਜੀਵਨ ਜੋ ਰੁਸ਼ਨਾਏ,
ਓਹੀ 'ਦੀਸ਼' ਪਿਆਰਾ ਲੱਗੇ, ਸੱਚਾ ਸਿੱਖ ਅਖਵਾਏ।

604-496-4967 ਸਰੀ
98728-60488 ਇੰਡੀਆ.

—0—

# ਕੰਮ ਵਾਲੀ

*ਅਵਤਾਰ ਸਿੰਘ ਮਹਿਤਪੁਰੀ*

ਪ੍ਰਿੰਸੀਪਲ ਸਰੋਜ ਸ਼ਰਮਾ ਦੇ ਇੱਕ ਪਾਸੇ ਸਕੂਲ ਖੁੱਲ੍ਹ ਗਏ ਤੇ ਨਾਲ ਹੀ ਉਸ ਤੇ ਬਹੁਤ ਵੱਡੀ ਮੁਸੀਬਤ ਖੜ੍ਹੀ ਹੋ ਗਈ। ਉਸ ਦੀ ਕੰਮ ਵਾਲੀ ਬਿਨਾਂ ਦੱਸਿਆਂ ਹੀ ਆਪਣੇ ਪਿੰਡ ਚਲੀ ਗਈ। ਸਰੋਜ ਦੀਆਂ ਦੋ ਬੇਟੀਆਂ ਨੂੰ ਅਜੇ ਛੁੱਟੀਆਂ ਸਨ, ਜਿਨ੍ਹਾਂ ਦੀ ਦੇਖ-ਭਾਲ ਅਤੇ ਰੋਟੀ ਬਨਾਉਣ ਦੀ ਸਮੱਸਿਆ ਖੜ੍ਹੀ ਹੋ ਗਈ। ਅਖ਼ੀਰ ਉਸ ਨੇ ਆਪਣੀ ਪੜੌਸਣ ਦੀ ਕੰਮ ਵਾਲੀ ਨਾਲ ਗੱਲ ਕੀਤੀ। ਉਸਨੇ ਚੋਖੇ ਪੈਸਿਆਂ ਦੇ ਨਾਲ-ਨਾਲ ਢੇਰ ਸਾਰੀਆਂ ਸ਼ਰਤਾਂ ਰੱਖ ਦਿੱਤੀਆਂ। ਬੀਬੀ ਜੀ ਅਗਰ ਮੈਂ ਕੰਮ ਕਰਨ ਲੱਗੀ ਤਾਂ ਪੱਕੀ ਲੱਗਾਂਗੀ। ਜੇਕਰ ਤੁਹਾਡੀ ਕੰਮਵਾਲੀ ਦੁਬਾਰਾ ਆ ਗਹੀ ਫਿਰ ਮੈਂ ਹਟਾਂਗੀ ਨਹੀਂ। ਹਫਤੇ ਵਿੱਚ ਇੱਕ ਦਿਨ ਛੁੱਟੀ ਕਰਾਂਗੀ। ਉਸ ਦਿਨ ਦੇ ਬਰਤਨ ਤੇ ਸਫਾਈ ਤੁਸੀਂ ਖੁਦ ਕਰੋਗੇ। ਬਰਤਨ ਮੇਰੇ ਸਾਫ ਕਰਨ ਲਈ ਨਹੀਂ ਰੱਖਣੇ। ਮੈਂ ਸਾਰੇ ਘਰਾਂ ਦਾ ਕੰਮ ਮੁਕਾ ਕੇ ਫਿਰ ਆਵਾਂਗੀ। ਪ੍ਰਿੰਸੀਪਲ ਸਰੋਜ ਨੇ ਕਿਹਾ ਕਿ ਮੇਰਾ ਕੰਮ ਸਭ ਤੋਂ ਪਹਿਲਾਂ ਕਰਨਾ ਪਵੇਗਾ ਕਿਉਂਕਿ ਮੈਂ ਸਕੂਲ ਜਾਣਾ ਹੁੰਦਾ ਹੈ। ਫਿਰ ਤਾਂ ਬੀਬੀ ਜੀ ਕੋਈ ਹੋਰ ਕੰਮ ਵਾਲੀ ਲੱਭ ਲਓ।

ਪ੍ਰਿੰਸੀਪਲ ਸਰੋਜ ਬਹੁਤ ਪ੍ਰੇਸ਼ਾਨ ਹੋ ਗਈ। ਉਸ ਨੇ ਦੋ ਤਿੰਨ ਹੋਰ ਕੰਮ ਕਰਨ ਵਾਲੀਆਂ ਨਾਲ ਗੱਲ ਕੀਤੀ ਪਰ ਸਭ ਕੋਲੋਂ ਤਰ੍ਹਾਂ-ਤਰ੍ਹਾਂ ਦੇ ਜਵਾਬ ਮਿਲੇ। ਪ੍ਰਿੰਸੀਪਲ ਸਰੋਜ ਨੂੰ ਸਕੂਲ ਤੋਂ ਦੋ ਹਫਤੇ ਦੀਆਂ ਛੁੱਟੀਆਂ ਲੈ ਕੇ ਖੁਦ ਕੰਮ ਕਰਨਾ ਪਿਆ।

93161-33498

—0—




ਇੱਕ ਵਾਰ ਇੱਕ ਅਮੀਰ ਆਦਮੀ ਨੇ ਗਰਮੀਆਂ ਦੇ ਦਿਨਾਂ ਵਿੱਚ ਰਾਹਗੀਰਾਂ ਦੀ ਸਹੂਲਤ ਲਈ ਪਿੰਡ ਦੇ ਬੱਸ ਅੱਡੇ ਦੇ ਨੇੜੇ ਠੰਢੇ ਪਾਣੀ ਦਾ ਪਿਆਓ ਲੁਆ ਦਿੱਤਾ ਅਤੇ ਰਾਹਗੀਰਾਂ ਨੂੰ ਪਾਣੀ ਪਿਆਉਣ ਲਈ ਇੱਕ ਬੰਦਾ ਵੀ ਨੌਕਰੀ ਤੇ ਰੱਖ ਲਿਆ। ਇਸ ਨਾਲ ਦੋ ਫਾਇਦੇ ਹੋਏ ਇੱਕ ਤਾਂ ਲੋੜਵੰਦਾਂ ਨੂੰ ਪੀਣ ਲਈ ਪਾਣੀ ਮਿਲਣ ਲੱਗਾ ਅਤੇ ਦੂਜੇ ਇੱਕ ਬੇਰੋਜ਼ਗਾਰ ਦੇ ਘਰ ਦਾ ਚੁੱਲ੍ਹਾ ਵੀ ਬਲਣ ਲੱਗਾ। ਲੋਕ ਸਿਫਤਾਂ ਕਰਿਆ ਕਰਨ ਬਈ ਫਲਾਣੇ ਬੰਦੇ ਨੇ ਆਹ ਕੰਮ ਵਧੀਆ ਕੀਤਾ....ਬੜਾ ਪੁੰਨ ਦਾ ਕੰਮ ਐ ਆਹ ਤਾਂ, ਭਲਾ ਹੋਵੇ ਵਿਚਾਰੇ ਦਾ।

ਇੱਕ ਦਿਨ ਉੱਧਰੋਂ ਲੰਘਦੇ ਲੰਘਦੇ ਉਹ ਅਮੀਰ ਆਦਮੀ ਪਿਆਓ ਤੇ ਆ ਗਿਆ ਤੇ ਦੇਖਿਆ ਕਿ ਪਾਣੀ ਪਿਆਉਣ ਵਾਲਾ ਬੰਦਾ ਆਪਣੀ ਡਿਊਟੀ ਤੇ ਨਹੀਂ ਹੈ। ਉਸ ਨੇ ਕਿਸੇ ਦੇ ਹੱਥ ਉਸ ਦੇ ਘਰੇ ਸੁਨੇਹਾ ਭੇਜਿਆ ਤੇ ਉਸ ਦੀ ਉਡੀਕ ਕਰਨਾ ਲੱਗਾ। ਇੰਨੇ ਨੂੰ ਇੱਕ ਬਜ਼ੁਰਗ ਰਾਹਗੀਰ ਆਇਆ ਅਤੇ ਉਸ ਨੇ ਸੇਠ ਨੂੰ ਉੱਥੇ ਖੜ੍ਹਾ ਦੇਖ ਕੇ ਪਾਣੀ ਮੰਗਿਆ। ਸੇਠ ਨੇ ਉੱਤਰ ਦਿੱਤਾ ਕਿ ਬਾਬਾ ਜਿਸ ਬੰਦੇ ਨੇ ਪਾਣੀ ਪਿਆਉਣਾ ਹੈ, ਉਹ ਆਉਣ ਹੀ ਵਾਲਾ ਹੈ, ਤੂੰ ਥੋੜ੍ਹੀ ਦੇਰ ਰੁਕ ਜਾ....ਸਾਹ ਲੈ ਲਾ ਬਹਿ ਕੇ। ਬਜ਼ੁਰਗ ਬਾਬੇ ਨੇ ਕਿਹਾ ਕਿ ਮੈਨੂੰ ਤੁਸੀਂ ਹੀ ਪਾਣੀ ਪਿਆ ਦਿਓ, ਓਹ ਤਾਂ ਪਤਾ ਨਹੀਂ ਕਦੋਂ ਆਵੇਗਾ....ਇੰਨੇ ਨੂੰ ਤਾਂ ਖਾਸਾ ਸਫ਼ਰ ਕੱਢ ਦੂੰ.....ਮੈਂ ਜਾਣਾ ਵੀ ਦੂਰ ਐ। ਸੇਠ ਨੇ ਕਿਹਾ ਬਾਬਾ ਤੂੰ ਥੋੜ੍ਹੀ ਦੇਰ ਰੁਕ ਉਹ ਬੰਦਾ ਆਉਂਦਾ ਈ ਹੋਣੈ। ਬਾਬੇ ਨੇ ਕਿਹਾ ਤੁਸੀਂ ਮੇਰੇ ਤੇ ਤਰਸ ਕਰਕੇ ਥੋੜ੍ਹੀ ਦੇਰ ਵਾਸਤੇ ਬੰਦਾ ਨੀਂ ਬਣ ਸਕਦੇ ਮੈਨੂੰ ਪਾਣੀ ਪਿਆਉਣ ਲਈ?

ਮੈਂ ਵੀ ਕਿਸੇ ਰਿਸ਼ਤੇਦਾਰ ਨੂੰ ਬੱਸ ਚੜ੍ਹਾਉਣ ਆਏ ਨੇ ਖੜ੍ਹੇ ਖੜ੍ਹੇ ਨੇ ਸੁਣ ਲਿਆ ਸੀ, ਤੇ ਮਨ ਹੀ ਮਨ ਸੋਚਿਆ ਬਈ ਆਹ ਦਿੱਤਾ ਬਾਬੇ ਨੇ ਪੁੱਠਾ ਗੇੜਾ............।

**ਬਲਜੀਤ ਸਿੰਘ ਫਿਡਿਆਂਵਾਲਾ**

ਸਹਿ ਸੰਪਾਦਕ, 9888515261

singhbaljit6113@yahoo.in

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਖ਼ੂਨ ਨਹੀਂ ਸੁੱਕਦਾ ❀

ਭਾਰ ਆਪਣਾ ਦੂਜੇ ਦੇ ਸਿਰ ਧਰਦਾ,
ਭਾਰ ਆਪਣਾ ਕੋਈ ਨਾ ਚੁੱਕਦਾ ਏ।
ਨਰਮ ਲੱਕੜੀ 'ਚ ਕਿੱਲ ਠੁੱਕ ਜਾਂਦਾ,
ਸਖ਼ਤ ਲੋਹੇ 'ਚ ਕਿੱਲ ਨਾ ਠੁੱਕਦਾ ਏ,
ਮਾੜਾ, ਮੇਮਣੇ ਵਾਂਗ ਮਿਆਂਕਦਾ ਏ,
ਜੰਗਲ ਵਿੱਚ ਤਾਂ ਸ਼ੇਰ ਹੀ ਬੁੱਕਦਾ ਏ।
ਜਿਹੜਾ ਖ਼ੂਨ ਬੇਦੋਸ਼ਿਆਂ ਦਾ ਵਗਦਾ,
ਉਹ ਕੈਲਵੀ ਕਦੇ ਨਾ ਸੁੱਕਦਾ ਏ।

----- 0 -----

### ❀ ਮਨ ਹਲਵਾਈ ❀

ਮੇਰਾ ਮਨ ਹਲਵਾਈ ਦੇ ਵਾਂਗ ਯਾਰੋ!
ਲੱਡੂ ਨਿੱਤ ਖਿਆਲਾਂ ਦੇ ਵੱਟਦਾ ਏ।
ਹਰ ਵੇਲੇ ਕੁਫੱਕੜੇ ਤੋਲਦਾ ਏ,
ਰੇਤ ਛਾਣਦਾ, ਰੇਤ ਹੀ ਛੱਟਦਾ ਏ।
ਮਾਰੂ ਥਲ ਦੇ ਵਾਂਗ ਉਜਾੜ ਜੀਵਨ,
ਖੇਤ ਉਜੱੜਿਆ ਜਿਸ ਤਰ੍ਹਾਂ ਜੱਟ ਦਾ ਏ।
ਸਫ਼ਲ ਕੈਲਵੀ ਉਹ ਜੋ ਕਰੇ ਸੇਵਾ,
ਸੋਭਾ ਜੱਗ ਜਹਾਨ 'ਚੋਂ, ਖੱਟਦਾ ਏ।

----- 0 -----

### ❀ ਮਿਹਨਤ/ਗਰੀਬੀ ❀

ਮਿਹਨਤ ਨਹੀਂ ਕਰਨੀ ਡੱਕਾ ਤੋੜਨਾ ਨਹੀਂ,
ਕਿਉਂਕਿ ਅਸਾਂ ਗਰੀਬੀ ਨੂੰ ਛੱਡਣਾ ਨਹੀਂ।
ਘਰ ਸਾਡੇ ਇਹ ਵੱਧਦੀ ਮੁੱਦਤਾਂ ਤੋਂ,
ਏਹਨੂੰ ਅਸਾਂ ਦੁਰਕਾਰ ਕੇ ਕੱਢਣਾ ਨਹੀਂ।
ਡੂੰਘੀ ਸਾਂਝ ਸਾਡੀ, ਟੁੱਟਣ ਨਹੀਂ ਦੇਣੀ,
ਝੰਡਾ ਅਸਾਂ ਹਵਾ ਵਿੱਚ ਗੱਡਣਾ ਨਹੀਂ।
ਵਧੇ ਫੁੱਲੇ ਇਹ ਕੈਲਵੀ! ਹੱਕ ਏਹਦਾ,
ਏਹਦੀ ਛਾਂ ਮਾਣੀ, ਏਹਨੂੰ ਵੱਢਣਾ ਨਹੀਂ।

----- 0 -----

### ❀ ਵਧੋ ਅੱਗੇ ❀

ਛਾਲਾਂ ਮਾਰਕੇ ਜਿਵੇਂ ਮਹਿੰਗਾਈ ਦੌੜੇ,
ਇਵੇਂ ਤੁਸੀਂ ਕਿਉਂ ਨਹੀਂ ਲਾ ਕੇ ਜ਼ੋਰ ਤੁਰਦੇ?
ਚੁਸਤੀ ਫੁਰਤੀ ਹੈ ਤੁਸਾਂ ਦੀ ਗਈ ਕਿਥੇ?
ਵਾਂਗ ਅਮਲੀਆਂ ਤੁਸੀਂ ਵਿੱਚ ਲੋਰ ਤੁਰਦੇ,
ਪੱਕਾ ਕਰੋ ਇਰਾਦਾ ਤੇ ਵਧੋ ਅੱਗੇ,
ਲੋਕ ਜਿਵੇਂ ਸੰਸਾਰ ਦੇ ਹੋਰ ਤੁਰਦੇ।
ਨਿਕਲੋ ਕੈਲਵੀ ਅੰਧ ਅੰਧੇਰੇ ਵਿੱਚੋਂ,
ਕਿਉਂ ਨਹੀਂ ਜ਼ਿੰਦਗੀ 'ਚ ਚਾਨਣ ਖੋਰ ਤੁਰਦੇ?

----- 0 -----

### ❀ ਆਜ਼ਾਦੀ ❀

ਹਰ ਬਿੱਲੀ ਹੀ ਚੂਹੇ ਨੂੰ ਪਕੜਦੀ ਏ,
ਭਾਵੇਂ ਕਾਲੀ ਤੇ ਭਾਵੇਂ ਹੈ ਉਹ ਭੂਰੀ।
ਜੇ ਚਾਹਵੇਂ ਸਲਾਮਤੀ ਅਪਣੀ ਤੂੰ,
ਰੱਖ ਲੋਟੂਆਂ ਤੋਂ ਸਦਾ ਯਾਰ ! ਦੂਰੀ !
ਸਹਿਮੀ ਮੌਤ ਨਹੀਂ ਤੇਰੇ ਕੋਲ ਆ ਸਕਦੀ,
ਵੇਖ ਵੱਟ ਕੇ, ਮੌਤ ਨੂੰ ਤੂੰ ਘੂਰੀ।
ਉੱਡ ਕੈਲਵੀ ਅੰਬਰਾਂ ਵਿੱਚ ਭੁੱਖਾ,
ਐਪਰ ਖਾਈਂ ਨਾ ਪਿੰਜਰੇ ਵਿੱਚ ਚੂਰੀ।

----- 0 -----

9878381474

ਕਾਵਿ-ਕਿਆਰੀ

# ਅਸੀਂ ਉਹ ਇਤਿਹਾਸ ਵੀ ਭੁੱਲ ਜਾਣਾ

*ਗਿਆਨੀ ਧਰਮ ਸਿੰਘ ਭੰਖਰਪੁਰ*

ਦਸ਼ਾ ਰਹੀ ਪ੍ਰਚਾਰ ਦੀ ਇਹੋ ਜੇਕਰ,
ਅਸੀਂ ਉਹ ਇਤਿਹਾਸ ਵੀ ਭੁੱਲ ਜਾਣਾ।

"ਕੋਈ ਦੂਰ ਦੀ ਗੱਲ ਨਹੀਂ ਦੇਸ਼ ਅੰਦਰ,
ਕਦੇ ਅਸੀਂ ਵੀ, ਹੁੰਦੇ ਸਾਂ, ਸ਼ਾਨ ਵਾਲੇ।"
ਅਸੀਂ ਇਹ ਇਤਿਹਾਸ ਵੀ ਭੁੱਲ ਜਾਣਾ।
ਨਹੀਂ ਪੁੱਛਣੀ ਕਿਸੇ ਨੇ ਬਾਤ ਸਾਡੀ।
ਕੱਖਾਂ-ਕਾਨਿਆਂ ਵਾਂਗਰਾਂ ਰੁੱਲ ਜਾਣਾ।

ਅਸੀਂ ਪੰਜਾਂ ਦਰਿਆਵਾਂ ਦੇ ਬਾਦਸ਼ਾਹ ਸਾਂ,
ਤਾਜ-ਤਖਤ ਵਾਲੇ,ਅਣਖ-ਆਣ ਵਾਲੇ।
ਅਸੀਂ ਉਹ ਇਤਿਹਾਸ ਵੀ ਭੁੱਲ ਜਾਣਾ।
ਹਾਲ ਰਿਹਾ ਜੇ ਸਾਡੜਾ ਏਸੇ ਤਰ੍ਹਾਂ।
ਝੱਖੜ ਹੋਰ ਤਬਾਹੀ ਦਾ ਝੁੱਲ ਜਾਣਾ।
ਸਾਡੇ ਸਿਰਾਂ 'ਤੇ ਕਲਗੀਆਂ ਸੁਹੰਦੀਆਂ ਸਨ,
ਸਾਨੂੰ ਨਿਉਂਦੇ ਸਨ, ਕਈ ਗੁਮਾਨ ਵਾਲੇ।
ਅਸੀਂ ਉਹ ਇਤਿਹਾਸ ਵੀ ਭੁੱਲ ਜਾਣਾ।
ਪੱਗਾਂ ਸਿਰਾਂ 'ਤੇ ਰਹਿਣੀਆਂ ਨਹੀਂ ਸਾਡੇ,
ਪੈਰਾਂ ਹੇਠ ਲਿਤਾੜਿਆ ਫੁੱਲ ਜਾਣਾ।

ਸਾਡੇ ਖਾਲਸਾਈ ਕੌਮੀ ਨਿਸ਼ਾਨ ਅੱਗੇ,
ਭੇਟਾ ਧਰਦੇ ਸਨ, ਕਾਬਲ ਈਰਾਨ ਵਾਲੇ।
ਅਸੀਂ ਉਹ ਇਤਿਹਾਸ ਵੀ ਭੁੱਲ ਜਾਣਾ।
ਭਾਂਡੇ ਮਾਂਜਣੇ ਅਸੀਂ ਵਲੈਤੀਆਂ ਦੇ,
ਦੀਵਾ ਅਣਖ ਦਾ ਬੁੱਝ ਹੋ, ਗੁੱਲ ਜਾਣਾ।
ਬਿਨਾ ਪੁੱਛਿਆਂ ਏਧਰ ਨਾ ਝਾਕਦੇ ਸਨ,
ਸਾਡੇ ਸਿਰਾਂ 'ਤੇ ਹੁਕਮ ਚਲਾਣ ਵਾਲੇ।
ਅਸਾਂ ਉਹ ਇਤਿਹਾਸ ਵੀ ਭੁੱਲ ਜਾਣਾ,
ਬਿਨਾਂ ਪੁਛਿਆਂ ਵੜਨਗੇ ਧਾੜਵੀ ਜਿਉਂ
ਲਾਂਘਾ ਹੁਕਮ ਪਰਾਏ ਨਾਲ ਖੁੱਲ੍ਹ ਜਾਣਾ।

ਕੌਣ ਜਾਣਦਾ ਸੀ ਰੁਲਦੇ ਫਿਰਨਗੇ ਇਹ,
ਆਪਣੇ ਤਾਜਾਂ 'ਚ ਹੀਰੇ ਹੰਢਾਣ ਵਾਲੇ।
ਅਸੀਂ ਉਹ ਇਤਿਹਾਸ ਵੀ ਭੁੱਲ ਜਾਣਾ।
ਸਭਿਆਚਾਰ ਨਾ ਰਹਿਣਾ, ਬਰਕਰਾਰ ਸਾਡਾ;
ਪਾਣੀ ਲੂਣ ਦੇ ਵਿੱਚ, ਜਿਉਂ ਘੁੱਲ ਜਾਣਾ।

*ਸੀਤਲ ਹਾਲ ਫ਼ਕੀਰਾਂ ਦੇ ਨਜ਼ਰ ਆਉਂਦੇ,
ਤਾਜ-ਤਖ਼ਤ, ਨਿਸ਼ਾਨ, ਕਿਰਪਾਨ ਵਾਲੇ।
ਅਸੀਂ ਉਹ ਇਤਿਹਾਸ ਵੀ ਭੁੱਲ ਜਾਣਾ।
ਵੋਟ ਰਾਜ 'ਚ ਖੋਟ ਨੇ ਰਲੀ ਜਾਣਾ,
ਖੋਟ-ਖੋਟ ਦਾ ਰਸਤਾ ਖੁੱਲ੍ਹ ਜਾਣਾ।

ਲੋਕ ਕਹਿਣਗੇ, ਕਿੱਥੇ ਹੈਨ ਖ਼ਾਲਸਾ ਜੀ।
ਕੰਘਾ, ਕੇਸ, ਕੜਾ, ਕੱਛ, ਕਿਰਪਾਨ ਵਾਲੇ।
ਅਸੀਂ ਇਹ ਇਤਿਹਾਸ ਵੀ ਭੁੱਲ ਜਾਣਾ।
ਦਸ਼ਾ ਰਹੀ ਪ੍ਰਚਾਰ ਦੀ ਇਹੋ ਜੇਕਰ,
ਵਿਸਰ ਜਾਣਾ ਸਭ ਕੁੱਝ ਭੁੱਲ ਜਾਣਾ।

*ਸੋਹਨ ਸਿੰਘ ਸੀਤਲ

**ਸ਼ੇਰਾਂ ਦੀ ਮਾਰੀ ਨੂੰ ਪਿਛੇ,**
**ਗਿੱਦੜ ਹੋਇ ਨ ਖਾਓ।**
**ਵਾਂਗ ਉਨ੍ਹਾਂ ਦੇ ਭੁਜ-ਬਲ ਧਰਕੇ,**
**ਤੁਮ ਭੀ ਕੁਝ ਕਮਾਓ।**
**ਰਾਜ ਭਾਗ ਯਸ਼ ਦੇ ਕਰ ਤੁਮਕੋ,**
**ਜੋ ਪਰਲੋਕ ਸਿਧਾਰੇ।**
**'ਦਿੱਤ ਸਿੰਘ' ਫਿਰ ਨਾਮ ਉਨ੍ਹਾਂ ਦੇ,**
**ਰੋਸ਼ਨ ਰੱਖੋ ਪਿਆਰੇ॥**

*ਸਵ: ਭਾਈ ਦਿੱਤ ਸਿੰਘ ਗਿਆਨੀ*

## ਸ੍ਰੀ ਗੁਰੂ ਗ੍ਰੰਥ ਸਾਹਿਬ

*ਭਗਤ ਰਾਮ ਰੰਗਾੜਾ, 9988747330*

ਨਾਨਕ ਤੋਂ ਪੰਚਮ ਤੱਕ ਅਤੇ ਨੌਵੇਂ ਪਾਤਸ਼ਾਹ ਦੀ
ਬਾਣੀ ਗ੍ਰੰਥ ਸਾਹਿਬ ਵਿੱਚ ਹੋਈ ਦਰਜ ਹੈ।
ਕਬੀਰ, ਨਾਮਦੇਵ, ਰਵਿਦਾਸ ਤੇ ਫਰੀਦ ਜੀ ਦਾ,
ਤ੍ਰਿਲੋਚਨ ਤੇ ਬੇਣੀ ਦਾ ਵੀ ਸਾਡੇ ਤੇ ਕਰਜ਼ ਹੈ।
ਦਰਜ ਹੈ ਦਰਜ ਬਾਣੀ ਦਰਜ ਭਗਤ ਧੰਨਾ ਜੀ ਦੀ,
ਪੰਦਰਾਂ ਭਗਤਾਂ ਦੀ ਬਾਣੀ ਅਸੀਂ ਗਾਉਂਦੇ ਹਾਂ।
ਭਗਤ ਜੈ ਦੇਵ, ਭੀਖਨ, ਸੈਣ ਅਤੇ ਪੀਪਾ ਜੀ
ਬਾਣੀ ਭਗਤ ਸਧਨਾ ਜੀ ਦੀ ਵੀ ਅਲਾਉਂਦੇ ਹਾਂ।
ਭਗਤ ਰਾਮਾਨੰਦ, ਪਰਮਾਨੰਦ ਅਤੇ ਸੂਰਦਾਸ ਜੀ,
ਉਨ੍ਹਾਂ ਦੀ ਵੀ ਬਾਣੀ ਅਸੀਂ ਨਿੱਤ ਹੀ ਧਿਆਉਂਦੇ ਹਾਂ।
ਭਾਈ ਮਰਦਾਨਾ, ਸੁੰਦਰ, ਸੱਤਾ, ਬਲਵੰਡ ਦੀ ਵੀ,
ਉਨ੍ਹਾਂ ਦੇ ਵੀ ਤਾਈਂ ਅਸੀਂ ਸੀਸ ਨੂੰ ਝੁਕਾਉਂਦੇ ਹਾਂ।
ਭੱਟ ਕਲਸਹਾਰ, ਜਾਲਪ, ਕੀਰਤ ਅਤੇ ਸਲ, ਭਲ,
ਅਤੇ ਹੋਰ ਭੱਟ ਨਲ, ਭਿੱਖਾ ਤੇ ਗਯੰਦ ਨੇ।
ਮਥਰਾ, ਹਰਬੰਸ, ਬੱਲ, ਸਾਰੇ ਹੀ ਜੋ ਬਾਣੀਕਾਰ,
ਅਠਵੰਜਾ ਸੌ ਚੁਰਾਨਵੇਂ ਕੁੱਲ ਵਿੱਚ ਛੰਦ ਨੇ।
ਹਰ ਇਕ ਅੱਖਰ ਹੈ, ਰੱਬ ਦਾ ਹੀ ਨਿਰਾ ਰੂਪ
ਚਮਕਦੇ ਵਾਂਗ ਜਿਦਾਂ ਸੂਰਜ ਅਤੇ ਚੰਦ ਨੇ।
ਰੱਬੀ ਬਾਣੀ ਕਲਜੁਗੀ ਜੀਵਾਂ ਦੇ ਹੀ ਤਾਰਨੇ ਨੂੰ,
ਰੱਬੀ ਬਾਣੀ ਧੁਰੋਂ ਚਲ ਧਰਤ ਉੱਤੇ ਆਈ ਏ।
ਗ੍ਰੰਥਾਂ ਵਿਚੋਂ ਗ੍ਰੰਥ ਹੈ, ਮਹਾਨ ਗੁਰੂ ਗ੍ਰੰਥ ਸਾਹਿਬ
ਜੀਆ ਜੰਤ ਅਤੇ ਸਾਰੀ ਆਖਦੀ ਲੋਕਾਈ ਏ
ਕਰਦਾ ਹੈ ਪਾਠ ਜਿਹੜਾ ਨਿੱਤਨੇਮ-ਨਿੱਤਾ ਪ੍ਰਤਿ
ਬਾਣੀ ਉੱਚੀ ਉੱਚੀ ਜਿਹੜਾ ਨਿੱਤਾ ਪ੍ਰਤਿ ਗਾਵੰਦਾ।
ਭੱਜਦੇ ਨੇ ਰੋਗ ਸੋਗ ਰਹਿੰਦਾ ਹੈ ਅਰੋਗ ਸਦਾ।
ਆਤਮਿਕ ਸ਼ਾਂਤੀ ਉਹ ਮਨ ਦੀ ਹੈ ਪਾਵੰਦਾ।
ਪੜ੍ਹਦਾ ਹੈ, ਸੁਣਦਾ ਹੈ, ਕਰਦਾ ਵਿਚਾਰ ਜਿਹੜਾ,
ਇਕਾਗਰ ਮਨ ਕਰ, ਲਾਉਂਦਾ ਜੋ ਧਿਆਨ ਹੈ।
ਉੱਠਦਾ ਹੈ ਉੱਚਾ ਉਹ, ਭੇਦ ਭਾਵ ਦੂਰ ਰਹਿੰਦੇ
ਪਾਉਂਦਾ ਉਹ ਉੱਚਾ ਸੁੱਚਾ ਬ੍ਰਹਮ ਦਾ ਗਿਆਨ ਹੈ।
ਗੁਰੂ ਗ੍ਰੰਥ ਸਾਹਿਬ ਜੀ ਦੀ ਰਖਦਾ ਹੈ ਓਟ ਜਿਹੜਾ
ਸ਼ਰਧਾ ਦੇ ਨਾਲ ਜਿਹੜਾ ਚਰਨਾਂ 'ਚ ਆਵੰਦਾ।
ਲਗਦੀ 'ਰੰਗਾੜਾ' ਬੇੜੀ ਉਸੇ ਦੀ ਹੀ ਬੰਨੇ ਸਦਾ
ਚੁਰਾਸੀ ਲੱਖ ਜੂਨੀ ਤੋਂ ਵੀ ਮੁਕਤੀ ਹੈ ਪਾਵੰਦਾ।

## ਨਾਜ਼ ਹੈ ਹਮ ਕੋ

*ਸਰਦਾਰ ਪੰਛੀ*

ਨਾਜ਼ ਹੈ ਹਮ ਕੋ ਗੁਰੂ ਦਸ਼ਮੇਸ਼ ਪਰ।
ਕਰ ਦੀਯੇ ਕੁਰਬਾਨ ਬੇਟੇ ਦੇਸ਼ ਪਰ।

ਮੌਤ ਜੈਸੀ ਜ਼ਿੰਦਗੀ ਇਨਸਾਨ ਕੀ।
ਬੁਝ ਗਈ ਸ਼ਮਾਂ ਧਰਮ ਈਮਾਨ ਕੀ।
ਮਰ ਗਈ ਗ਼ੈਰਤ ਜਬ ਹਿੰਦੋਸਤਾਨ ਕੀ।
ਫਿਰ ਜ਼ਰੂਰਤ ਆ ਪੜੀ ਬਲੀਦਾਨ ਕੀ।

ਹਰ ਨਜ਼ਰ ਠਹਿਰੀ ਤੋ ਬਸ ਦਸ਼ਮੇਸ਼ ਪਰ।
ਕਰ ਦੀਯੇ ਕੁਰਬਾਨ ਬੇਟੇ ਦੇਸ਼ ਪਰ।

ਐ ਵਤਨ ਵਾਲੋ ਵੁਹ ਦੇਖੋ ਗ਼ੌਰ ਸੇ।
ਆ ਰਹੀ ਜੋ ਰੋਸ਼ਨੀ ਚਮਕੌਰ ਸੇ।
ਪੂਛ ਲੋ ਇਤਿਹਾਸ ਕੇ ਹਰ ਦੌਰ ਸੇ।
ਕਿਸ ਨੇ ਪਾਈ ਮੌਤ ਐਸੇ ਤੌਰ ਸੇ।

ਜਾਨ ਰਖ ਦੀ ਬਾਪ ਕੇ ਆਦੇਸ਼ ਪਰ।
ਹੋ ਗਏ ਕੁਰਬਾਨ ਬੇਟੇ ਦੇਸ਼ ਪਰ।

ਔਰ ਦੋ ਪਹੁੰਚੇ ਭਰੇ ਦਰਬਾਰ ਮੇਂ।
ਬਿਜਲੀਯੋਂ ਕੀ ਸ਼ੋਖ਼ੀਆਂ ਰਫ਼ਤਾਰ ਮੇਂ।
ਜ਼ਿੰਦਗੀ ਖ਼ੰਜਰ ਕੀ ਤੀਖੀ ਧਾਰ ਮੇਂ।
ਅਬ ਭੀ ਹੈ ਸਰਹਿੰਦ ਕੀ ਦੀਵਾਰ ਮੇਂ।

ਮਰਹਬਾ 'ਪੰਛੀ' ਤੇਰੇ ਸੰਦੇਸ਼ ਪਰ।
ਕਰ ਦੀਯੇ ਕੁਰਬਾਨ ਬੇਟੇ ਦੇਸ਼ ਪਰ।

ਨਾਜ਼ ਹੈ ਹਮ ਕੋ ਗੁਰੂ ਦਸ਼ਮੇਸ਼ ਪਰ।
ਕਰ ਦੀਯੇ ਕੁਰਬਾਨ ਬੇਟੇ ਦੇਸ਼ ਪਰ।

94170-91668

—0—

# ਸਰਬੰਸ ਦਾਨੀ ਗੁਰੂ ਗੋਬਿੰਦ ਨੂੰ.....

ਅਮਰੀਕ ਸਿੰਘ ਤਲਵੰਡੀ

ਸਰਬੰਸ ਦਾਨੀ ਗੁਰੂ ਗੋਬਿੰਦ ਨੂੰ,
ਸ਼ਰਧਾ ਦੇ ਸੰਗ ਸੀਸ ਝੁਕਾਈਏ।
ਉਨ੍ਹਾਂ ਦੇ ਪਾਏ ਪੂਰਨਿਆਂ 'ਤੇ,
ਆਓ ਆਪਣੇ ਕਦਮ ਟਿਕਾਈਏ।
ਚੌਹੀਂ ਪਾਸੀਂ ਜ਼ੁਲਮ ਹਨੇਰੀ,
ਸਾਂ-ਸਾਂ ਕਰਦੀ ਜਦ ਸੀ ਸ਼ੂਕੀ।
ਡਿੱਗੀ ਢੱਠੀ ਕੌਮ ਦੇ ਵਿੱਚ,
ਨਵੀਂ ਉਨ੍ਹਾਂ ਰੂਹ ਸੀ ਫੂਕੀ।
ਹੱਕ ਸੱਚ ਇਨਸਾਫ ਦੇ ਲਈ
ਲੜਨੇ ਤੋਂ ਬਲਿਹਾਰੇ ਜਾਈਏ।
ਸਰਬੰਸ ਦਾਨੀ ਗੁਰੂ ਗੋਬਿੰਦ ਨੂੰ....।
ਵਿਸਾਖੀ ਸੋਲਾਂ ਸੌ ਨੜਿਨਵੇਂ ਨੂੰ,
ਅਨੰਦਪੁਰ ਵਿਖੇ ਦੀਵਾਨ ਸਜਾਏ।
ਪੰਜ ਸਿਰਾਂ ਦੀ ਭੇਟਾ ਮੰਗ ਕੇ,
ਅਨੋਖੇ ਉਨ੍ਹਾਂ ਕੌਤਕ ਵਿਖਾਏ।
ਪੰਜ ਪਿਆਰੇ ਮੈਦਾਨੇ ਨਿਤਰੇ।
ਜ਼ਿੰਦ ਗੁਰੂ ਤੋਂ ਘੋਲ ਘੁਮਾਈਏ।
ਸਰਬੰਸ ਦਾਨੀ ਗੁਰੂ ਗੋਬਿੰਦ ਨੂੰ ....।
ਖੰਡੇ ਬਾਟੇ ਦਾ ਅੰਮ੍ਰਿਤ ਛਕਾਕੇ,
ਵੇਖੋ ਕੈਸੇ ਸਿੰਘ ਸਜਾਏ,
ਗਿੱਦੜਾਂ ਤੋਂ ਸੀ ਸ਼ੇਰ ਬਣਾਏ
ਚਿੜੀਆਂ ਕੋਲੋਂ ਬਾਜ਼ ਤੁੜਾਏ।
'ਸਵਾ ਲਾਖ ਸੇ ਏਕ ਲੜਾਊ'
ਦਲੇਰੀ ਉੱਤੋਂ ਸਦਕੇ ਜਾਈਏ।
ਸਰਬੰਸ ਦਾਨੀ ਗੁਰੂ ਗੋਬਿੰਦ ਨੂੰ....।
ਇਕੋ ਬਾਟੇ ਅੰਮ੍ਰਿਤ ਛਕਾ ਕੇ,
ਦੁਨੀਆਂ ਨੂੰ ਨਵਾਂ ਰਾਹ ਵਿਖਾਇਆ,
ਜਾਤ-ਪਾਤ ਤੇ ਛੂਤ ਛਾਤ ਦਾ,
ਸਦੀਆਂ ਦਾ ਸੀ ਭੇਦ ਮਿਟਾਇਆ।
ਇਸ ਪਵਿੱਤਰ ਕਾਰਜ ਨੂੰ,
ਪੂਰੇ ਸੰਸਾਰ ਦੇ ਵਿੱਚ ਫੈਲਾਈਏ।

ਸਰਬੰਸ ਦਾਨੀ ਗੁਰੂ ਗੋਬਿੰਦ ਨੂੰ ....।
ਪੰਜ ਕਕਾਰ ਨਿਸ਼ਾਨੀ ਦੇ ਕੇ,
ਐਸੇ ਨਿਆਰੇ ਸਿੰਘ ਸਜਾਏ।
ਲੱਖਾਂ ਦੇ ਵਿੱਚ ਸਿੰਘ ਸੂਰਮੇ,
ਛੁਪੇ ਨਾਹੀਂ ਰਹਿਣ ਛੁਪਾਏ।
ਖ਼ਾਲਸਾ ਮੇਰੋ ਰੂਪ ਹੈ ਖ਼ਾਸ।
ਰਹਿਤ ਮਰਿਯਾਦਾ ਸਿੱਖੀਏ ਸਿਖਾਈਏ।
ਸਰਬੰਸ ਦਾਨੀ ਗੁਰੂ ਗੋਬਿੰਦ ਨੂੰ ....।
ਸੰਤ ਸਿਪਹੀ ਐਸਾ ਨੀਂ ਡਿੱਠਾ,
ਕੀਤੇ ਹੋਣ ਜੀਹਨੇ ਕੌਤਕ ਨਿਆਰੇ।
ਪੁੱਤਰਾਂ ਵਰਗੇ ਸਿੰਘਾਂ ਦੇ ਸੰਗ,
ਸੋਨੇ ਵਰਗੇ ਪੁੱਤਰ ਵਾਰੇ।
ਜੱਗ 'ਤੇ ਨਹੀਂ ਮਿਸਾਲ ਅਜੇਹੀ
ਭਾਵੇਂ ਸਾਰਾ ਸੰਸਾਰ ਢੂੰਡਾਈਏ।
ਸਰਬੰਸ ਦਾਨੀ ਗੁਰੂ ਗੋਬਿੰਦ ਨੂੰ ....।
ਖ਼ੁਦ ਮਹਾਨ ਕਵੀ ਉਹ ਸਨ
ਕਵੀਆਂ ਨੂੰ ਸਤਿਕਾਰਦੇ ਸੀ।
ਵਾਰਾਂ ਸੁਣ-ਸੁਣ ਤਾਹੀਓਂ ਸਿੰਘ,
ਹੱਸ-ਹੱਸ ਜਿੰਦਾਂ ਵਾਰਦੇ ਸੀ।
ਉਨ੍ਹਾਂ ਵਾਂਗਰ ਕੌਮ ਦੀ ਖ਼ਾਤਰ,
ਤਲੀ ਦੇ ਉੱਤੇ ਸੀਸ ਟਿਕਾਈਏ।
ਸਰਬੰਸ ਦਾਨੀ ਗੁਰੂ ਗੋਬਿੰਦ ਨੂੰ ....।
ਨਵੀਂ ਨਰੋਈ ਕੌਮ ਸਾਜ ਕੇ,
ਐਸਾ ਉਨ੍ਹਾਂ ਚਲਾਇਆ ਪੰਥ।
ਬਾਣੀ ਗੁਰੂ, ਗੁਰੂ ਹੈ ਬਾਣੀ,
ਗੁਰੂ ਮਾਨਿਉਂ ਗੁਰੂ ਗ੍ਰੰਥ।
ਬਾਣੀ ਦੇ ਲੜ ਲੱਗ "ਤਲਵੰਡੀ"
ਜੀਵਨ ਆਪਣਾ ਸਫ਼ਲ ਬਣਾਈਏ।
ਸਰਬੰਸ ਦਾਨੀ ਗੁਰੂ ਗੋਬਿੰਦ ਨੂੰ.....।

—0—

# ਸਾਧ ਦੇ ਭੇਸ 'ਚ, ਬੁੱਕਲ ਦੇ ਸੱਪ ਲੋਕੋ

*ਜਥੇਦਾਰ ਕਰਮਜੀਤ ਸਿੰਘ ਖਿੰਜਲ*

ਪੁੱਤ ਵਾਰ ਕੇ ਬਣਾਏ ਸੀ ਪੁੱਤ ਜਿਹੜੇ
ਅੱਜ ਸਿੰਘ ਸਜਣ ਤੋਂ ਕੰਨੀ ਕਤਰਾਂਵਦੇ ਨੇ॥

ਬ੍ਰਹਮ ਗਿਆਨੀ ਜਾਂ ਸਿੱਧੇ ਸੰਤ ਸਜਕੇ,
ਸੰਤ ਸਮਾਜ ਹੀ ਵੱਖਰਾ ਬਣਾਂਵਦੇ ਨੇ॥

ਹਜ਼ਾਰਾਂ ਸਾਧ ਪੰਜਾਬ ਵਿਚ ਖੁੰਬਾਂ ਵਾਂਗ ਉਗਕੇ,
ਬਰਾਬਰ ਗੁਰੂ ਘਰ ਦੇ ਡੇਰੇ ਬਣਾਂਵਦੇ ਨੇ॥

ਰਹਿਤ ਮਰਿਆਦਾ ਨਾ ਡੇਰੇ 'ਚ ਵੜਨ ਦਿੰਦੇ,
ਸਿੱਖੀ ਸਿਧਾਂਤ ਦੀਆਂ ਧੱਜੀਆਂ ਉਡਾਂਵਦੇ ਨੇ॥

ਧਰਮ ਦੇ ਨਾਂ 'ਤੇ ਭਰਮਾਂ 'ਚ ਪਾ ਲੈਂਦੇ,
ਭਗਵਾਂ ਸਿੱਖੀ ਨੂੰ ਰੰਗ ਚੜਾਂਵਦੇ ਨੇ॥

ਗੁਰੂ ਗ੍ਰੰਥ ਜੀ ਡੇਰੇ 'ਚ ਪ੍ਰਕਾਸ਼ ਕਰਕੇ, ਆਪ
ਗੱਦੀਆਂ ਲਾ ਕੇ ਮੱਥਾ ਟਿਕਵਾਂਵਦੇ ਨੇ॥

ਬਿਪਰਵਾਦੀ ਰੀਤ ਜਹਾਨ ਦੀ ਨਹੀਂ ਛੱਡਦੇ,
ਗੁਰੂ ਦੀ ਹਜ਼ੂਰੀ 'ਚ ਸਭ ਕਰਵਾਂਵਦੇ ਨੇ॥

ਸਾਧ ਦੇ ਭੇਸ 'ਚ ਬੁੱਕਲ ਦੇ ਸੱਪ ਲੋਕੇ, ਜੋ
ਸਿੱਖੀ ਸਿਧਾਂਤ ਤੇ ਡੰਗ ਚਲਾਂਵਦੇ ਨੇ॥

ਵਿਚਾਰ ਬਾਣੀ ਦੀ ਗੁਰੂ ਘਰ ਅੰਦਰ,
ਪ੍ਰਚਾਰਕ ਸੰਗਤ ਨੂੰ ਜਦੋਂ ਸੁਣਾਂਵਦੇ ਨੇ॥

ਆ ਕੇ ਸਟੇਜ ਤੇ ਬਰਾਬਰ ਡੇਰੇਦਾਰ ਬਾਬੇ,
ਇਲਾਕਾ ਲੀਡਰਾਂ ਤੋਂ ਮੱਥੇ ਟਿਕਵਾਂਵਦੇ ਨੇ॥

ਸੱਚ ਇਨ੍ਹਾਂ ਦੇ ਗੱਲੇ 'ਚ ਫਸ ਜਾਂਦਾ,
ਬਚਨ ਮੂਲ ਨਾ ਬਾਣੀ ਦੇ ਭਾਂਵਦੇ ਨੇ॥

ਪ੍ਰਚਾਰਕ ਵੀਰ ਜਦੋਂ ਸੱਚ ਬਿਆਨ ਕਰਦਾ,
ਕੂੜੇ ਚੇਲੇ ਚੇਲੀਆਂ ਸਣੇ ਜਲ ਜਾਂਵਦੇ ਨੇ॥

ਗੱਲ ਦਲੀਲ ਨਾਲ ਪ੍ਰਚਾਰਕ ਦੇ ਨਹੀਂ ਕਰਦੇ,
ਸਗੋਂ ਗੁੰਡਿਆਂ ਤੋਂ ਹਮਲਾ ਕਰਵਾਂਵਦੇ ਨੇ॥

ਕੀਤੇ ਲਹੂ ਲੁਹਾਨ ਨਰੈਣੂ ਦੇ ਵਾਰਿਸਾਂ ਨੇ,
ਕਕਾਰ ਦਸਤਾਰ ਵੀ ਸਿੱਖਾਂ ਦੀ ਲਾਹਵੰਦੇ ਨੇ॥

ਪ੍ਰਚਾਰ ਆਪਣੇ ਘਰਾਂ ਜਾਂ ਗੁਰੂ ਘਰਾਂ ਅੰਦਰ,
ਗੁਰਮਤਿ ਪ੍ਰਚਾਰਕਾਂ ਤੋਂ ਸਿਖੋ ਕਰਵਾਵਣਾ ਏ॥

ਫਸੇ ਡੇਰੇਦਾਰਾਂ ਦੇ ਭਰਮ ਜਾਲ ਵਿਚੋਂ,
ਗੁਰੂ ਦੇ ਗਿਆਨ ਨੇ ਬਾਹਰ ਕਢਾਵਣਾ ਏ॥

ਬੱਚਿਆਂ ਦੇ ਮੂੰਹ 'ਚੋਂ ਦੁੱਧ ਘਿਉ ਖੋਹਕੇ,
ਵਿਹਲੱੜ ਸਾਧਾਂ ਨੂੰ ਨਾ ਚੜ੍ਹਾਉ ਸਿੱਖੋ॥

ਸ਼ਰਧਾ ਗਿਆਨ ਵਿਹੂਣੀ ਕੌਡੀ ਦੇ ਕੰਮ ਨਹੀਂ,
ਸਾਂਝ ਬਾਣੀ ਨਾਲ ਅੱਜ ਤੋਂ ਪਾਉ ਸਿਖੋ॥

ਛੱਡ ਕੇ ਡੇਰੇ ਦਾਰਾਂ ਨੂੰ ਬੰਦੇ ਦੇ ਪੁੱਤ ਬਣ ਜੋ,
ਸਿੱਧੇ ਗੁਰੂ ਦੇ ਦਰ ਤੇ ਆਉ ਸਿੱਖੋ॥

ਬਾਣੀ ਆਪ ਪੜ੍ਹ ਕੇ ਸਮਝ ਵਿਚਾਰ ਕਰ ਲਉ,
ਕਰਮਜੀਤ ਬੱਚਿਆਂ ਨੂੰ ਬਾਣੀ ਪੜ੍ਹਾਉ ਸਿੱਖੋ॥

## ਫ਼ਰਿਆਦ-2014 ਲਈ

*ਲਾਲ ਸਿੰਘ ਲਾਲੀ*

ਪਾ ਕੇ ਗਲ਼ ਵਿੱਚ ਪੱਲਾ, ਅਸੀਂ ਪੁੱਛਦੇ ਸਵਾਲ?
ਸਾਰਿਆਂ ਲਈ ਚੜ੍ਹ ਜਾਣਾ, ਹੋਰ ਨਵਾਂ ਸਾਲ।
ਕੀ ਤੈਥੋਂ ਬਿਨਾ ਵੀ ਕੋਈ ਹੋਰ, ਸਾਡੇ ਹੱਕ 'ਚ ਖਲੋਵੇਗਾ?
ਦੱਸੀਂ ਰੱਬਾ ਨਵਾਂ ਸਾਲ, ਸਾਡੇ ਲਈ, ਕਿਹੋ ਜਿਹਾ ਹੋਵੇਗਾ?

ਕੀ ਮਿਲੂ ਕੰਮ ਧੰਦਾ ਸਾਨੂੰ, ਰੋਟੀ ਰੱਜ ਖਾਵਾਂਗੇ।
ਅਸੀਂ ਰੁਜ਼ਗਾਰ ਲਈ ਧੱਕੇ ਤਾਂ ਨਹੀਂ ਖਾਵਾਂਗੇ।
ਦੁਖੀ ਸਾਡਿਆਂ ਨੈਣਾਂ 'ਚੋਂ ਨੀਰ ਤਾਂ ਨੀਂ ਚੋਵੇਗਾ।
ਦੱਸੀਂ ਰੱਬਾ ਨਵਾਂ ਸਾਲ, ਸਾਡੇ ਲਈ, ਕਿਹੋ ਜਿਹਾ ਹੋਵੇਗਾ?

ਰੁਲੇਗੀ ਨਹੀਂ ਪੱਤ, ਕਿਸੇ ਧੀ ਅਤੇ ਭੈਣ ਦੀ।
ਨਹੀਂ ਆਵੇਗੀ ਆਵਾਜ਼, ਘਰਾਂ ਵਿੱਚੋਂ ਵੈਣ ਦੀ।
ਸਾੜੀ ਹੋਈ ਧੀ ਲਈ, ਕੋਈ ਮਾਪਾ ਨਹੀਂ ਰੋਵੇਗਾ।
ਦੱਸੀਂ ਰੱਬਾ ਨਵਾਂ ਸਾਲ, ਸਾਡੇ ਲਈ, ਕਿਹੋ ਜਿਹਾ ਹੋਵੇਗਾ?

ਧੱਕਾ ਨਹੀਂ ਹੋਊ, ਹੁਣ ਇਸ ਦੀ ਕੀ ਆਸ ਏ।
ਸਾਰਿਆਂ ਦਾ ਮਨ, ਇਸ ਗੱਲ ਤੋਂ ਨਿਰਾਸ਼ ਏ।
ਆਉਂਦਿਆਂ ਮੀਹਾਂ 'ਚ ਸਾਡਾ ਕੋਠਾ ਤਾਂ ਨੀਂ ਚੋਵੇਗਾ।
ਦੱਸੀ ਰੱਬਾ ਨਵਾਂ ਸਾਲ, ਸਾਡੇ ਲਈ, ਕਿਹਾ ਜਿਹਾ ਹੋਵੇਗਾ?

ਲੋਟੂਆਂ 'ਤੇ ਰੋਕ ਲਾਵੇ, ਭੇਜ ਦਰਵੇਸ਼ ਨੂੰ।
ਲਾਦੇ ਬ੍ਰੇਕ ਆਪ, ਮਾਇਆ ਵਾਲੀ ਰੇਸ ਨੂੰ।
ਨਹੀਂ ਦੂਜਿਆਂ ਦਾ ਹੱਕ, ਦੱਸ ਕਦੋਂ ਕੋਈ ਖੋਹਵੇਗਾ।
ਦੱਸੀਂ ਰੱਬਾ ਨਵਾਂ ਸਾਲ, ਸਾਡੇ ਲਈ, ਕਿਹਾ ਜਿਹਾ ਹੋਵੇਗਾ?

ਰੱਖੀਂ ਸੱਭੇ ਘਰੀਂ ਸੁੱਖ, ਹੈ ਹੱਥ ਵਿੱਚ ਤੇਰੇ।
ਤੇਰੇ ਹੱਥ ਵਿੱਚ ਦਾਤਾ, ਤੇ ਜੁੜੇ ਹੱਥ ਮੇਰੇ।
ਸਾਡੇ ਰੋਣੇ ਧੋਣੇ ਕੌਣ, ਤੇਰੇ ਬਿਨਾ ਧੋਵੇਗਾ।
ਦੱਸੀਂ ਰੱਬਾ ਨਵਾਂ ਸਾਲ, ਸਾਡੇ ਲਈ, ਕਿਹੋ ਜਿਹਾ ਹੋਵੇਗਾ?

—0—

## ਸਿਰ ਦਾ ਤਾਜ

*ਸਰਦਾਰ ਪੰਛੀ*

ਇਹ ਸਿਰ ਦਾ ਤਾਜ ਹੈ ਲੋਕੀਂ ਜਿਹਨੂੰ ਦਸਤਾਰ ਕਹਿੰਦੇ ਨੇ।
ਸਜਾਏ ਸਿਰ 'ਤੇ ਜਿਹੜਾ ਉਸ ਨੂੰ ਸਰਦਾਰ ਕਹਿੰਦੇ ਨੇ।

ਇਹ ਦਸਤਾਰ ਤਾਂ ਇੱਜ਼ਤ, ਗੈਰਤ ਦੀ ਨਿਸ਼ਾਨੀ ਹੈ।
ਇਹਦੀ ਕਦਰ ਨਾ ਕਰਨਾ, ਤਾਂ ਬਿਲਕੁਲ ਨਾਦਾਨੀ ਹੈ।
ਸਾਰੀ ਦੁਨੀਆਂ ਅੰਦਰ ਇਹਦਾ ਕੋਈ ਨਾ ਸਾਨੀ ਹੈ।
ਜਿਸ 'ਤੇ ਸਜਦੀ ਉਹ ਚਿਹਰਾ ਜਾਪੇ ਨੂਰਾਨੀ ਹੈ।

ਇਸੇ ਨੂੰ ਆਦਮੀ ਦੇ ਸੀਸ ਦਾ ਸ਼ਿੰਗਾਰ ਕਹਿੰਦੇ ਨੇ।
ਸਜਾਏ ਸਿਰ 'ਤੇ ਜਿਹੜਾ ਉਸ ਨੂੰ ਸਰਦਾਰ ਕਹਿੰਦੇ ਨੇ।

ਸੂਫੀ ਸੰਤਾਂ ਦੀ ਗੋਦੀ ਵਿੱਚ ਫਲਦੀ ਫੁੱਲਦੀ ਹੈ।
ਸਾਦ ਮੁਰਾਦੀ ਹੁੰਦਿਆਂ ਵੀ ਸੋਨੇ ਦੇ ਮੁੱਲ ਦੀ ਹੈ।
ਜਦੋਂ ਵੀ ਜਾਣੇ ਅਨਜਾਣੇ ਇਹ ਸਿਰ ਤੋਂ ਖੁੱਲ੍ਹਦੀ ਹੈ।
ਕੁਝ ਨਹੀਂ ਰਹਿੰਦਾ ਪੱਲੇ ਜਦ ਮਿੱਟੀ 'ਚ ਰੁਲਦੀ ਹੈ।

ਇਸੇ ਲਈ ਚੰਗੇ ਬੰਦੇ ਨੂੰ ਇਹਦਾ ਹੱਕਦਾਰ ਕਹਿਦੇ ਨੇ।
ਸਜਾਏ ਸਿਰ 'ਤੇ ਜਿਹੜਾ ਉਸ ਨੂੰ ਸਰਦਾਰ ਕਹਿੰਦੇ ਨੇ।

ਲਾਲੋ ਵਰਗੇ ਕਿਰਤੀ ਦੇ ਸਿਰ 'ਤੇ ਵੀ ਫੱਬਦੀ ਹੈ।
ਕਲਗੀ ਜਦੋਂ ਲੱਗਦੀ ਹੈ ਦਸਤਾਰ 'ਤੇ ਲੱਗਦੀ ਹੈ।
ਦੂਰੋਂ ਦਿਸਦੀ ਰੰਗ-ਬਰੰਗੀ ਸ਼ਮ੍ਹਾਂ ਪਈ ਜਗਦੀ ਹੈ।
ਏਸੇ ਕਰਕੇ ਦੁਨੀਆਂ ਦੇ ਵਿੱਚ ਇੱਜ਼ਤ ਪੱਗ ਦੀ ਹੈ।

ਇਸੇ ਨੂੰ ਮਾਨਵੀ ਹੱਕਾਂ ਦੀ ਪਹਿਰੇਦਾਰ ਕਹਿੰਦੇ ਨੇ।
ਸਜਾਏ ਸਿਰ 'ਤੇ ਜਿਹੜਾ ਉਸ ਨੂੰ ਸਰਦਾਰ ਕਹਿੰਦੇ ਨੇ।

94170-91668

—0—

## ਇਉਂ ਬਣਾਉਂਦੇ ਮੈਰਿਟਾਂ ਬਣਾਉਣ ਵਾਲੇ

*ਸੁਰਿੰਦਰ ਸਿੰਘ ਖਾਲਸਾ 9728743287*

ਤੋਤਾ-ਰੱਟ ਸਕੂਲਾਂ 'ਚ ਪੜ੍ਹਾਉਣ ਵਿਦਿਆ,
ਆਂਕੜਿਆਂ ਨਾਲ ਪ੍ਰਸੈਂਟੇਜ਼ ਦਰਸਾਉਣ ਵਾਲੇ।
ਆਉ ਰਿਜਲਟ ਸਕੂਲ ਦਾ ਬਹੁਤ ਵਧੀਆ,
ਪ੍ਰਬੰਧਕ ਚਾਹੀਦੇ ਵਿਉਂਤ ਬਣਾਉਣ ਵਾਲੇ।
ਚੋਰ ਮੋਰੀਆਂ ਇਮਤਿਹਾਨਾਂ ਵਿਚੋਂ ਲੱਭ ਲੈਂਦੇ,
ਗੰਢ-ਤੁਪ ਕਰ ਨੰਬਰ ਬਣਾਉਣ ਵਾਲੇ।
ਸੁਪਰਵਾਈਜਰ ਤੇ ਸਟਾਫ ਨੂੰ ਯਾਰ ਦੱਸਦੇ,
ਨਾਲ ਦਲਾਲੀਆਂ ਨੋਟ ਕਮਾਉਣ ਵਾਲੇ।
ਚਲਦੀਆਂ ਪਰਚੀਆਂ ਨਕਲ ਤੇ ਜ਼ੋਰ ਸਾਰਾ,
ਇਉਂ ਬਣਾਉਦੇਂ ਮੈਰਿਟਾਂ ਬਣਾਉਣ ਵਾਲੇ।
ਬੱਚਿਆਂ ਦੇ ਭਵਿੱਖ ਦੀ ਪੱਟੀਮੇਸ ਕਰਦੇ,
ਇਹ ਜੋ ਨਕਲ ਤੇ ਨਕਲ ਚਲਾਉਣ ਵਾਲੇ।
ਬੱਚੇ ਮੇਹਨਤੀ ਜੋ ਪਿੱਛੇ ਰਹਿ ਜਾਂਦੇ,
ਫਸਟ ਆਉਂਦੇ ਸਿਫਾਰਸ਼ਾਂ ਲਵਾਉਣ ਵਾਲੇ।
ਨੰਬਰਾਂ ਦੇ ਚੱਕਰ 'ਚ ਬੱਚੇ ਪਿੱਸਦੇ ਨੇ,
ਖੁਸ਼ ਹੁੰਦੇ ਨੇ ਚੱਕਰ ਚਲਾਉਣ ਵਾਲੇ।
ਬੱਚੇ ਰੱਟੇ ਤੇ ਰੱਟਾ ਲਾਈ ਜਾਂਦੇ,
ਫੇਲ੍ਹ ਹੋਣ ਦੇ ਡਰੋਂ ਘਬਰਾਉਣ ਵਾਲੇ।
ਫੀਸਾਂ ਮੋਟੀਆਂ ਲੈਂਦੇ ਮਾਪਿਆਂ ਤੋਂ,
ਇਹ ਜੋ ਮਾਡਲ ਸਕੂਲ ਚਲਾਉਣ ਵਾਲੇ।
ਲੁੱਟ ਕੇ ਮਾਪਿਆਂ ਨੂੰ ਹੌਲਾ ਜਿਹਾ ਕਰ ਦਿੰਦੇ,
ਖਾਲੀ ਡਿੱਗਰੀਆਂ ਹੱਥ ਫੜਾਉਣ ਵਾਲੇ।
ਮਾਲਕ ਡਿਗਰੀਆਂ ਦੇ ਬੱਚੇ ਜਰੂਰ ਬਣ ਗਏ,
ਪਾਟ ਖੁੱਲ੍ਹੇ ਨਾ ਭੋਰਾ ਗਿਆਨ ਵਾਲੇ।
ਸ਼ੋਸ਼ਣ ਹੁੰਦਾ ਬੇ-ਰੁਜਗਾਰ ਮਾਸਟਰਾਂ ਦਾ,
ਐਸ਼ਾਂ ਕਰਦੇ ਸਕੂਲ ਚਲਾਉਣ ਵਾਲੇ।
ਇਸ ਪੜ੍ਹਾਈ ਦਾ ਦੱਸੋ ਕੀ ਫਾਇਦਾ,
ਕਦੋਂ ਸੋਚਣਗੇ ਬੱਚੇ ਪੜ੍ਹਾਉਣ ਵਾਲੇ।
ਇਨ੍ਹਾਂ ਸੋਚ ਕੇ ਦੱਸੋ ਕੀ ਲੈਣਾ,
ਇਹ ਹਨ ਸਭ ਮੱਖੀ ਤੇ ਮੱਖੀ ਮਰਵਾਉਣ ਵਾਲੇ।
'ਸੁਰਿੰਦਰ ਸਿੰਘ' ਇਹ ਤਾਂ ਇਵੇਂ ਹੀ ਚਲਣਾ ਹੈ,
ਰੌਲਾ ਪਾਈ ਜਾਣ ਲੱਖ ਤੇਰੇ ਜਿਹੇ ਪਾਉਣ ਵਾਲੇ।

## ਅਜੋਕੇ ਨੌਜਵਾਨਾਂ ਦੀ ਹਾਲਤ

*ਸਿਕੰਦਰ ਸਿੰਘ ਰਾਮਪੁਰੀ*

ਪੜ੍ਹ-ਲਿਖ ਵਿਹਲੇ ਹੋਏ ਮਿਲੇ ਰੁਜ਼ਗਾਰ ਨਾ,
ਇਨ੍ਹਾਂ ਦੇ ਭਵਿੱਖ ਬਾਰੇ ਸੋਚੇ ਸਰਕਾਰ ਨਾ,
ਕੰਮ-ਕਾਰ ਨਾ ਕੋਈ ਪੱਲੇ ਪਈਆਂ ਹਾਰਾਂ,
ਬਈ ਨਸ਼ਿਆਂ ਤੇ ਲਾ ਕੇ ਗੱਭਰੂ,
ਬੇੜਾ ਡੋਬਤਾ ਇਨ੍ਹਾਂ ਸਰਕਾਰਾਂ।

ਨਸ਼ਿਆਂ ਦੀ ਝੁੱਥ ਜਾਣੀ ਝੁੱਲਗੀ ਹਨ੍ਹੇਰੀ,
ਤੀਏ ਘਰ ਵਿੱਚ ਪੁੱਤ ਮਾਂ ਦਾ ਨਸ਼ੇੜੀ,
ਪਈਆਂ ਕਿਹੋ-ਜਿਹੀਆਂ ਸਮੇਂ ਦੀਆਂ ਮਾਰਾਂ।
ਬਈ ਨਸ਼ਿਆਂ ਤੇ ਲਾ ਕੇ ਗੱਭਰੂ .....

ਕਈਆਂ ਦੇ ਤੁਰੇ ਪੁੱਤ ਕਈ ਲੱਗੇ ਮੰਜੇ ਨਾਲ,
ਝੁਰਦੀਆਂ ਮਾਵਾਂ ਦੇ ਨਾਂ ਦੇਖੇ ਜਾਂਦੇ ਹਾਲ,
ਕੋਈ ਲਵੇ ਨਾਂ ਇਨ੍ਹਾਂ ਦੀਆਂ ਸਾਰਾਂ,
ਬਈ ਨਸ਼ਿਆਂ ਤੇ ਲਾ ਕੇ ਗੱਭਰੂ .....

ਢੁੱਡ ਗਏ ਜੁਆਨੀ ਭੈੜੇ ਮੁਲਕ ਬਿਗਾਨੇ,
ਬਾਡਰਾਂ ਤੋਂ ਲੀਕ ਨਸ਼ਾ ਪੁੱਜਦਾ ਨਿਸ਼ਾਨੇ,
ਲੱਖ ਲੱਗੀਆਂ ਨੇ ਸੀਮਾਂ ਉਤੇ ਤਾਰਾਂ।
ਬਈ ਨਸ਼ਿਆਂ ਤੇ ਲਾ ਕੇ ਗੱਭਰੂ .....

ਸਿਕੰਦਰਾ ਵਿਚਾਰੋ ਬਹਿ ਕੇ ਸੋਚੋ ਇਹਦੇ ਹੱਲ ਨੂੰ,
ਰਾਮਪੁਰੀ ਬਚਾਉਣਾ ਕਿਵੇਂ ਆਉਣ ਵਾਲੀ ਕੱਲ ਨੂੰ,
ਮੂੰਹ ਲਾਉ ਨਾ ਬਈ ਦੇਸ਼ ਦੇ ਗਦਾਰਾਂ।
ਬਈ ਨਸ਼ਿਆਂ ਤੇ ਲਾ ਕੇ ਗੱਭਰੂ,
ਬੇੜਾ ਡੋਬਤਾ ਇਨ੍ਹਾਂ ਸਰਕਾਰਾਂ।

—0— 98150-34270

